

੧ਓ ਸਤਿਗੁਰ ਪ੍ਰਸਾਦਿ



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 282

# ਗੁਰੂ ਬਾਣੀ ਅਤੇ ਭਗਤ ਬਾਣੀ

(ਅੰਤਰ)

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

P.O. ਸਨੌਰ ਪਟਿਆਲਾ

ਪੰਜਾਬ ਇੰਡੀਆ

0-75 ਪੈਸੇ

# ਕੁਝ ਸਾਡੇ ਬਾਰੇ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ਦੀ ਸਥਾਪਨਾ ਸੰਨ 1963 ਵਿਚ ਸਿੱਖ ਗੁਰੂ ਸਾਹਿਬਾਨ ਦਾ ਸੰਦੇਸ਼ ਮਨੁਖ ਮਾਤਰ ਤਕ ਪਹੁੰਚਾਉਣ ਦੇ ਆਸੇ ਨਾਲ ਹੋਈ ਸੀ ਜਿਸ ਦਾ ਸਾਧਨ ਪੰਜਾਬੀ ਹਿੰਦੀ ਅੰਗ੍ਰੇਜ਼ੀ ਭਾਸ਼ਾਵਾਂ ਵਿਚ ਇਸ ਪਰਥਾਏ ਲੇਖ ਛੋਟੇ ਛੋਟੇ ਟ੍ਰੈਕਟਾਂ ਦੇ ਰੂਪ ਵਿਚ ਪ੍ਰਕਾਸ਼ਤ ਕਰ ਕੇ ਲੋਕ ਹਥਾਂ ਵਿਚ ਦੇਣਾ ਹੈ। ਅਕਤੂਬਰ 1985 ਤਕ ਇਹ ਮਿਸ਼ਨ 282 ਟ੍ਰੈਕਟ ਤੇ ਕਈ ਵਡੇ ਪੁਸਤਕ ਵੀ ਪ੍ਰਕਾਸ਼ਤ ਕਰ ਚੁਕਾ ਹੈ ਕਈਆਂ ਦੀਆਂ ਵਧੇਰੀਆਂ ਐਡੀਸ਼ਨਾਂ ਵੀ ਛਪੀਆਂ ਹਨ। ਇਕ ਟ੍ਰੈਕਟ ਵਿਚ ਇਕ ਹੀ ਵਿਸ਼ੇ ਤੇ ਵਿਚਾਰ ਦਿਤੇ ਜਾਂਦੇ ਹਨ। ਮਿਸ਼ਨ ਦੀ ਸਾਰੀ ਸੇਵਾ ਔਨ-ਰੇਰੀ ਹੋਣ ਕਰਕੇ ਟ੍ਰੈਕਟ ਦਾ ਮੁੱਖ ਕਾਗਜ਼ ਤੇ ਛਪਾਈ ਦੀ ਲਾਗਤ ਸਮਾਨ ਕੁਝ ਪੈਸੇ ਹੀ ਹੁੰਦਾ ਹੈ। ਸਰਧਾਲੂ ਸਜਣ ਇਹ ਟ੍ਰੈਕਟ ਮਿਸ਼ਨ ਪਾਸੋਂ ਖ੍ਰੀਦ ਕੇ ਸੰਗਤ ਵਿਚ ਵੰਡਦੇ ਹਨ ਮਿਸ਼ਨ ਦੇ ਮੈਂਬਰਸ ਨੂੰ ਇਹ ਡਾਕ ਰਾਹੀ ਮੁਫਤ ਭੇਜੇ ਜਾਂਦੇ ਹਨ ਮੈਂਬਰ ਦਾ ਸਾਲਾਨਾ ਚੰਦਾ 12 ਰੁਪੈ ਅਤੇ ਜੀਵਨ ਪਰਯੰਤ ਇਕ ਵਾਰ ਦੇਣ ਯੋਗ ਚੰਦਾ ਦੇਸ਼ ਵਿਚ 125 ਰੁਪੈ ਅਤੇ ਪਰਦੇਸ਼ ਲਈ ਸਮੁੰਦਰੀ ਡਾਕ ਰਾਹੀਂ ਟ੍ਰੈਕਟ ਭੇਜਣ ਲਈ 250 ਰੁਪੈ ਅਤੇ ਹਵਾਈ ਡਾਕ ਲਈ 450 ਰੁਪੈ ਹੈ ਹਰ ਮਹੀਨੇ ਘਟੋ ਘਟ ਇਕ ਟ੍ਰੈਕਟ ਅਤੇ ਸਾਲ ਭਰ ਵਿਚ ਅਠਾਰਾਂ ਟ੍ਰੈਕਟ ਪ੍ਰਕਾਸਤ ਕੀਤੇ ਜਾਂਦੇ ਹਨ। ਮੈਂਬਰ ਸਾਹਿਬਾਨ ਮਿਸ਼ਨ ਨਾਲ ਚਿੱਠੀ ਪੱਤਰ ਕਰਨ ਜਾਂ ਚੰਦਾ ਭੇਜਣ ਸਮੇਂ ਆਪਣੇ ਚਿਟ ਨੰਬਰ ਦਾ ਹਵਾਲਾ ਦਿਤਾ ਕਰਨ ਇਹ ਲਿਫਾਫੇ ਉਪਰ ਲਿਖਿਆ ਹੁੰਦਾ ਹੈ

ਮਿਸ਼ਨ ਵਲੋਂ ਪ੍ਰਕਾਸ਼ਤ ਹੋਏ ਕੁਝ ਵਿਸ਼ੇਸ਼ ਪੁਸਤਕ ਜੋ ਮਿਸ਼ਨ ਦੇ ਦਫਤਰ ਡਾਕ ਘਰ ਸਨੌਰ ਪਟਿਆਲਾ ਤੋਂ ਮਿਲ ਸਕਦੇ ਹਨ ਹੇਠ ਲਿਖੇ ਹਨ :

2. ਨਾਨਕ ਨਿਰਮਲ ਪੰਥ ਚਲਾਇਆ......(ਗੁਰਮਤਿ ਨਿਰਣੈ) ਮੁੱਖ 10 ਰੁਪੈ
2. ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25...4 ਰੁਪੈ
3. ਸਿਧ ਗੋਸਟ (ਬਾਣੀ ਦਾ ਪਿਛੋਕੜ ਸਾਰ ਤੇ ਟੀਕਾ)...3 ਰੁਪੈ
4. ਵਰਿਆਮ ਇਕੇਲਾ (ਇਸ ਦੀ ਦੂਜੀ ਐਡੀਸ਼ਨ ਛਪ ਰਹੀ ਹੈ
5, A peep into Sikhism...3 ਰੁਪੈ
6. One Guru one Movement...ਸਕੱਤਰ ਰੁਪੈ

# ਗੁਰੂ ਬਾਣੀ ਅਤੇ ਭਗਤ ਬਾਣੀ

(ਅੰਤਰ)

ਜਾਲੰਧਰ ਰੇਡੀਓ ਸਟੇਸ਼ਨ ਤੋਂ ਇਕ ਦਿਨ ਸਵੇਰੇ ਛੇ ਵਜੇ ਰਾਗੀ ਬੜੇ ਵਜਦ ਵਿਚ ਗਾ ਰਹੇ ਸਨ ;

'ਬਿੰਦ੍ਰ ਬਨ ਮਨ ਹਰਨ ਮਨੋਹਰ ਕ੍ਰਿਸ਼ਨ ਚਰਾਵਤ ਗਾਊਰੇ' ਗਉੜੀ ਕਬੀਰ ਜੀ, ਇਸ ਸ਼ਬਦ ਦਾ ਮੁਢਲਾ ਬੰਦ ਸੀ :

'ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਟਸਿ ਗਾਊਂਰੇ
ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ ਜਾਹੂਰੇ'

ਇਹ ਸ਼ਬਦ ਪੂਰਾ ਹੋ ਜਾਣ ਪਿਛੋਂ ਉਸੇ ਵਜਦ ਅੰਦਰ ਰਾਗੀ ਨੇ ਭਗਤ ਨਾਮ ਦੇਵ ਦਾ ਇਹ ਸ਼ਬਦ ਗਾਵਿਆ ।

'ਧਨਿ ਧੰਨਿ ਓ ਰਾਮ ਬੇਨੁ ਬਾਜੈ
ਮਧੁਰ ਮਧੁਰ ਧੁਨਿ ਅਨਹਤ ਗਾਜੈ
ਧਨਿ ਧਨਿ ਮੇਘਾ ਰੋਮਾਵਲੀ
ਧਨਿ ਧਨਿ ਕ੍ਰਿਸ਼ਨ ਓਢੈ ਕਾਂਬਲੀ
ਧਨਿ ਧਨਿ ਤੂ ਮਾਤਾ ਦੇਵਕੀ
ਜਿਹ ਗ੍ਰਿਹਿ ਰਮਈਆ ਕਵਲਾ ਪਤੀ
ਧਨਿ ਧਨਿ ਬਨਖੰਡ ਬਿੰਦ੍ਰਾ ਬਨਾ
ਜਹ ਖੇਲੈ ਸ੍ਰੀ ਨਾਰਾਇਨਾ
ਬੇਨੁ ਬਜਾਵੈ ਗੋਧਨੁ ਚਰੈ
ਨਾਮੇ ਕਾ ਸੁਆਮੀ ਆਨੰਦ ਕਰੈ ।

ਉਪ੍ਰੰਤ ਰਾਗੀ ਜੀ ਨੇ ਗਉੜੀ ਰਾਗ ਦਾ ਚੌਥੇ ਪਾਤਸ਼ਾਹ ਜੀ ਦੇ ਇਕ ਸ਼ਬਦ ਦੀਆਂ ਕੇਵਲ ਮੁਢਲੀਆਂ ਚਾਰ ਤੁਕਾਂ ਗਾਈਆ : ਜੋ ਇਉਂ ਸਨ

'ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ
ਹਰਿ ਆਪੇ ਕਾਨੁ ਉਪਾਇਦਾ ਮੇਰੇ ਗੋਵਿੰਦਾ ਹਰਿ ਆਪੇ ਗੋਪੀ ਖੋਜੀ ਜੀਉ
ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ
ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿ ਗੁਰੁ ਜੋਗੀ ਜੀਉ ।'

ਪੰਦਰਾਂ ਕੁ ਮਿੰਟ ਦੇ ਇਸ ਸ਼ਬਦ ਗਾਇਨ ਨੇ ਮੈਨੂੰ ਡੂੰਘੇਰੀ ਸੋਚ ਵਿਚ ਪਾ ਦਿਤਾ। ਰਾਗੀ ਦੇ ਗਾਏ ਦੋਹਾਂ ਸ਼ਬਦਾਂ ਵਿਚੋਂ ਕੁਝ ਅਵਤਾਰ ਵਾਦ ਦੀ ਝਲਕ ਪੈਂਦੀ ਸੀ ਇਸ ਵਿਚ ਘਣੀ ਤੁਲਸੀ ਨਾਲ ਘਿਰੇ ਬਿੰਦ੍ਰਾਬਨ ਅੰਦਰ ਮਨ ਨੂੰ ਮੋਹ ਲੈਣ ਵਾਲੇ ਗਊਆਂ ਦੇ ਚਰਵਾਲੇ ਸ੍ਰੀ ਕ੍ਰਿਸ਼ਨ ਨੂੰ ਬੀਨਾ ਵਜਾਉਂਦੇ ਅਤੇ ਗਾਉਂਦੇ ਵਿਖਾਇਆ ਸੀ ਜਿਸ ਦੇ ਸਰੂਪ ਅਤੇ ਬੀਨਾ ਦੀ ਮੋਹੀ ਗੁਆਲਨ (ਗੋਪੀ) ਕ੍ਰਿਸ਼ਨ ਜੀ ਦਾ ਤਰਲਾ ਲੈਂਦੀ ਹੈ ਕਿ ਮੈਨੂੰ ਛਡ ਕੇ ਤੁਸੀਂ ਕਿਧਰੇ ਨਾ ਜਾਣਾ ਆਉਣਾ। ਉਪ੍ਰੰਤ ਨਾਮ ਦੇਵ ਜੀ ਤਾਂ ਕਵਲਾ ਪਤੀ ਨਾਰਾਇਣ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਰੂਪ ਵਿਚ ਮਾਤਾ ਦੇਵਕੀ ਦੀ ਕੁਖੋਂ ਜਨਮ ਲੈ ਕੇ ਮੋਢੇ ਤੇ ਉੱਨ ਦੀ ਕੰਬਲੀ ਓੜ, ਗਊਆਂ ਚਾਰਦਾ ਅਤੇ ਮਧੁਰ ਬੀਨਾ ਵਜਾਉਂਦਾ ਵੇਖ ਧੰਨ ਧੰਨ ਧੰਨ ਧੰਨ ਦਾ ਅਲਾਪ ਉਠਾ ਰਹੇ ਹਨ। ਨਿਰਾ ਕ੍ਰਿਸ਼ਨ ਜੀ ਹੀ ਧੰਨ ਨਹੀਂ ਬਲਕਿ ਉਨਾਂ ਦੀ ਬੀਨਾ ਵੀ ਧੰਨ ਹੈ, ਮੋਢੇ ਦੀ ਓੱਨ ਦੀ ਬਣੀ ਕੰਬਲੀ ਅਤੇ ਇਸ ਦੀ ਉੱਨ ਵੀ ਧੰਨਤਾ ਯੋਗ ਹਨ। ਮਾਤਾ ਦੇਵਕੀ ਅਤੇ ਬਿੰਦ੍ਰਾਬਨ ਦਾ ਓਹ ਜੰਗਲ ਜਿਥੇ ਕ੍ਰਿਸ਼ਨ ਦੀਆਂ ਗਊਆਂ ਘਾਹ ਚੁਗਦੀਆਂ ਸਨ ਸਾਰਾ ਕੁਛ ਹੀ ਧੰਨ ਧੰਨ ਹੈ। ਕਿਉਂਕਿ ਨਾਮਦੇਵ ਨੂੰ ਉਸ ਦੇ ਸੁਆਮੀ ਕ੍ਰਿਸ਼ਨ ਜੀ ਇਸ ਅੰਦਰ ਅਨੰਦ ਮਾਣਦੇ ਦਿਸਦੇ ਹਨ। ਇਸ ਤੋਂ ਵਧੇਰੀ ਪਰਤਖ ਅਵਤਾਰ ਵਾਦ (ਅਥਵਾ ਨਿਰੰਕਾਰ ਦੇ ਆਕਾਰ ਰੂਪ ਵਿਚ ਸੰਸਾਰ ਅੰਦਰ ਮਾਂ ਦੇ ਪੇਟ ਤੋਂ ਜਨਮ ਲੈਣ ਦੀ) ਹੋਰ ਕੇਹੜੀ ਵਾਰਤਾ ਹੋ ਸਕਦੀ ਹੈ ?

ਇਸ ਪਿਛੋਂ ਰਾਗੀ ਜੀ ਨੇ, ਪਹਿਲੇ ਦੋਹਾਂ ਸ਼ਬਦਾਂ ਅੰਦਰ ਦਰਸਾਏ ਅਵਤਾਰਵਾਦ ਨਾਲ ਸ਼ਾਇਦ ਸਤਿਗੁਰੂ ਰਾਮ ਦਾਸ ਜੀ ਦੀ ਸਹਿਮਤੀ ਪ੍ਰਗਟਾਉਣ

ਲਈ ਜਾਂ ਇਹ ਦਸਣ ਲਈ ਕਿ ਕਾਨ, ਕ੍ਰਿਸ਼ਨ ਅਤੇ ਗੋਪੀ ਵਾਲੀ ਸਾਰੀ ਲੀਲਾ, ਗੋਬਿੰਦ ਦੇ ਭਾਂਤ 2 ਦੇ ਚੋਜ ਹਨ ਜਿਨਾਂ ਅੰਦਰ ਓਹ ਆਪ ਵਰਤ ਕੇ ਕਦੀ ਰਸ ਮਾਣਦਾ ਅਤੇ ਕਦੀ ਸਾਰੇ ਰਸਾਂ ਤੋਂ ਨਿਰਲੇਪ ਹੋ ਵਿਚਰਦਾ ਹੈ ਗਾਵਿਆ ਪਰ ਇਸ ਵਿਚ 'ਆਪੇ ਕਾਨੁ ਉਪਾਇਦਾ' ਸ਼ਬਦ ਸਪਸ਼ਟ ਕਰਦੇ ਹਨ ਕਿ ਗੋਬਿੰਦ ਖੁਦ ਕ੍ਰਿਸ਼ਨ ਰੂਪ ਨਹੀਂ ਧਾਰਦਾ ਬਲਕਿ ਕ੍ਰਿਸ਼ਨ ਦੇ ਪੈਦਾ ਕਰਨ ਵਾਲਾ ਹੈ ਜੋ ਅਵਤਾਰ ਵਾਲੇ ਸੰਕਲਪ ਦਾ ਖੰਡਨ ਹੈ, ਮੰਡਨ ਨਹੀਂ। ਇਸ ਅਨੁਸਾਰ ਭਗਤ ਕਬੀਰ ਅਤੇ ਨਾਮਦੇਵ ਜੀ ਦੇ ਕਥਨਾਂ ਨੂੰ ਗੁਰੂ ਜੀ ਦੇ ਕਥਨ ਦੀ ਤੁਲਨਾ ਨਹੀਂ ਦਿਤੀ ਜਾ ਸਕਦੀ। ਭਗਤ ਅਵਤਾਰ ਵਾਦੀ ਹਨ ਅਥਵਾ ਉਨਾਂ ਅਨੁਸਾਰ ਨਿਰੰਕਾਰ ਪਰਮੇਸ਼ਰ ਖੁਦ ਕ੍ਰਿਸ਼ਨ ਰੂਪ ਧਾਰਨ ਲਈ ਮਾਤਾ ਦੇਵਕੀ ਦੀ ਕੁਖ ਤੋਂ ਜਨਮ ਲੈਂਦਾ ਹੈ ਜਦੋਂ ਕਿ ਸਤਿਗੁਰੂ ਜੀ ਦਾ ਫੁਰਮਾਣ 'ਸੋ ਮੁਖ ਜਲਉ ਜਿਤਿ ਕਹੇ ਠਾਕੁਰ ਜੋਨੀ' ਇਸ ਤੋਂ ਬਿਲਕੁਲ ਉਲਟ ਹੈ। ਗੁਰੂ ਗ੍ਰੰਥ ਸਾਹਿਬ ਜੀ ਅੰਦਰ ਭਗਤ ਬਾਣੀ ਵਿਚ ਇਸ ਭਾਂਤ ਦੇ ਹੋਰ ਸ਼ਬਦ ਭੀ ਹਨ ਜਿਨਾਂ ਤੋਂ ਸਪਸ਼ਟ ਹੁੰਦਾ ਹੈ ਕਿ ਭਗਤ ਨਿਰੰਕਾਰ ਦੇ ਆਕਾਰ ਰੂਪ ਵਿਚ ਸਸਾਰ ਤੇ ਵਿਚਰਨ ਦੇ ਦ੍ਰਿੜ ਵਿਸ਼ਵਾਸ਼ੀ ਸਨ। ਇਕ ਮੁਗਲ, ਜੋ ਦੁਆਰਕਾ (ਕ੍ਰਿਸ਼ਨ ਜੀ ਦੀ ਨਗਰੀ) ਨੂੰ ਜਾ ਰਿਹਾ ਸੀ ਆਪਣਾ ਬੋਝ ਭਗਤ ਨਾਮ ਦੇਵ ਜੀ ਨੂੰ ਚੁਕਾ ਲੈਂਦਾ ਹੈ। ਭਗਤ ਜੀ ਖੁਸ਼ੀ 2 ਇਸ ਨਿਸਚੇ ਨਾਲ ਕਿ ਓਹ ਕ੍ਰਿਸ਼ਨ ਜੀ ਦਾ ਸਾਮਾਨ ਉਠਾ ਕੇ ਲੈ ਜਾ ਰਿਹਾ ਹੈ, ਗਾਉਂਦੇ ਹਨ।

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ
ਬਲਿ ਬਲਿ ਜਾਉਂ ਹਉ ਬਲਿ ਬਲਿ ਜਾਉ
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ'

ਅਤੇ ਮੁਗਲ ਨੂੰ ਪੁਛਦੇ ਹਨ ਕਿ ਤੁਸੀਂ ਕਿਥੇ ਜਾ ਰਹੇ ਹੋ, ਅਤੇ ਜਦੋਂ ਪਤਾ ਲਗਦਾ ਹੈ ਕਿ ਉਹ ਦੁਆਰਕਾ ਜਾ ਰਹੇ ਹਨ ਤਾਂ ਭਗਤ ਜੀ ਨੂੰ ਨਿਸਚਾ ਹੋ ਜਾਂਦਾ ਹੈ ਕਿ ਓਹ ਪ੍ਰਭੂ ਜੀ ਆਪ ਕ੍ਰਿਸ਼ਨ ਰੂਪ ਧਾਰ ਆਪਣੀ ਨਗਰੀ ਦੁਆਰਕਾ ਨੂੰ ਜਾ ਰਹੇ ਹਨ ਭਗਤ ਜੀ ਨੂੰ ਹੋਰ ਚਾਅ ਚੜ੍ਹਦਾ ਹੈ ਜਿਸ ਵਿਚ ਉਹ ਫਿਰ ਗਾਉਂਦੇ ਹਨ

'ਖੂਬ ਤੇਰੀ ਪਗਰੀ ਮੀਠੇ ਤੇਰੇ ਬੋਲ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ'

ਉਨ੍ਹਾਂ ਨੂੰ ਤਸਲੀ ਹੋ ਜਾਂਦੀ ਹੈ ਕਿ ਓਹ ਕ੍ਰਿਸ਼ਨ ਸਰੂਪ ਪ੍ਰਭੂ ਆਪ ਹੀ ਹੈ, ਵਰਨਾ ਕ੍ਰਿਸ਼ਨ ਜੀ ਦੀ ਦੀ ਨਗਰੀ ਦੁਆਰਕਾ ਵੱਲ ਜਾਣ ਦਾ ਮੁਗ਼ਲ ਦਾ ਕੋਈ ਮਤਲਬ ਨਹੀਂ ਹੋ ਸਕਦਾ ।

ਇਸ ਵਿਚਾਰ ਤੋਂ ਮੇਰਾ ਧਿਆਨ ਪ੍ਰੋਫੈਸਰ ਨਰੈਣ ਸਿੰਘ ਜੀ ਅੰਮ੍ਰਿਤਸਰ ਵਾਲੇ (ਸਾਬਕਾ ਵਾਈਸ ਪ੍ਰਿੰਸੀਪਲ ਸਿਖ ਨੇਸ਼ਨਲ ਕਾਲਜ ਕਾਦੀਆਂ) ਦੀ ਪਿਛਲੇ ਸਾਲ ਅੰਦਰ ਛਪੀ ਪੁਸਤਕ 'Guru Nanak Dev's view of life, Amplified ਦੇ ਕਾਂਡ' 'The Sikh concept of Guruship' ਵੱਲ ਗਿਆ ।

ਗੁਰੂ ਬਾਰੇ ਸਿਖ ਸੰਕਲਪ (concept) ਹੋਰ ਧਰਮਾਂ ਤੋਂ ਬਹੁਤ ਨਿਆਰਾ ਹੈ ਬਾਣੀ (Sikh seripture) ਅੰਦਰ ਇਸ ਦੇ ਤਿੰਨ ਰੂਪ ਦਰਸਾਏ ਹਨ :

(1) ਜੈਤਸਰੀ ਵਾਰ ਮਹਲਾ ਪੰਜਵਾ ਵਿਚ ਕਥਨ ਹੈ :

'ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ' ਅਥਵਾ ਵਾਹਿਗੁਰੂ ਆਪ ਹੀ ਪੂਰਨ ਗੁਰੂ ਹੈ । ਇਸ ਦੀ ਪੁਸ਼ਟੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਉਂ ਕੀਤੀ ਹੈ :

'ਆਦਿ ਅੰਤਿ ਏਕੈ ਅਵਤਾਰਾ— ਸੋਈ ਗੁਰੁ ਸਮਝੀਅਹੁ ਹਮਾਰਾ'

ਇਨਾਂ ਕਥਨਾਂ ਤੋਂ ਸਪਸਟ ਹੁੰਦਾ ਹੈ ਕਿ ਪਾਰਬ੍ਰਹਮ ਪਰਮੇਸ਼ਰ ਹੀ ਗੁਰੂ ਹੈ ਗੁਰੂ ਨਾਨਕ ਦੇਵ ਜੀ ਦਾ ਆਪਣਾ ਕਥਨ ਵੀ ਇਸ ਖਿਆਲ ਦੀ ਪੁਸ਼ਟੀ ਕਰਦਾ ਹੈ 'ਅਪਰੰਪਰ ਪਾਰਬ੍ਰਹਮ ਪਰਮੇਸਰ ਨਾਨਕ ਗੁਰ ਮਿਲਿਆ ਸੋਈ ਜੀਉ'

(2) ਭਾਈ ਗੁਰਦਾਸ ਜੀ ਦਸਦੇ ਹਨ :

'ਸੁਣੀ ਪੁਕਾਰ ਦਾਤਾਰ ਪ੍ਰਭ ਗੁਰੂ ਨਾਨਕ ਜਗ ਮਾਹਿ ਪਠਾਇਆ'
ਆਸਾ ਦੀ ਵਾਰ ਅੰਦਰ ਅੰਕਤ ਹੈ

'ਸਤਿਗੁਰੂ ਵਿਚਿ ਆਪੁ ਰਖਿਓਨ ਕਰਿ ਪਰਗਟ ਆਖਿ ਸੁਣਾਇਆ' । ਵਾਹਿਗੁਰੂ

ਆਪਣੀ ਜੋਤਿ ਦਾ ਪਰਵੇਸ ਗੁਰੂ ਅੰਦਰ ਕਰ ਕੇ ਆਪਣਾ ਆਪ ਗੁਰੂ ਰਾਹੀਂ ਪ੍ਰਗਟ ਕਰਦਾ ਹੈ, ਜਿਸ ਦਾ ਭਾਵ ਹੈ ਕਿ ਵਾਹਿਗੁਰੂ ਆਪਣਾ ਆਪ ਦਰਸਾਉਣ ਲਈ ਮਨੁਖ ਨੂੰ ਹੀ ਇਸ ਦਾ ਮਾਧਿਅਮ (agency) ਜਾਂ ਜ਼ਰੀਆ ਬਨਾਉਂਦਾ ਹੈ। ਉਕਤ ਕਥਨ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਐਸੇ ਮਨੁਖ ਸਨ ਜਿਨਾਂ ਰਾਹੀਂ ਵਾਹਿਗੁਰੂ ਨੇ ਆਪਣਾ ਆਪ ਪ੍ਰਗਟਾਇਆ ਇਸ ਤੋਂ ਗੁਰੂ ਨਾਨਕ ਦੇਵ ਜੀ ਦਾ ਗੁਰੂ ਹੋਣਾ ਸਿਧ ਹੁੰਦਾ ਹੈ। ਫਿਰ ਉਨਾਂ ਤੋਂ ਪਿਛੋਂ ਆਉਣ ਵਾਲੇ ਗੁਰੂ ਸਹਿਬਾਨ ਗੁਰੂ ਨਾਨਕ ਦੇਵ ਜੀ ਵਲੋਂ ਟਿੱਕੇ ਹੋਏ ਹੋਣ ਕਰਕੇ, ਗੁਰੂ ਸਨ : 'ਜੇ ਹੋਂਦੇ ਗੁਰੂ ਬਹਿ ਟਿਕਿਆ ਤਿਸ ਜਨ ਕੀ ਵਡਿਆਈ ਵਡੀ ਹੋਈ' ਇਉਂ ਗੁਰੂ ਨਾਨਕ ਤੋਂ ਆਰੰਭ ਹੋ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਦਸੇ ਗੁਰੂ ਸਹਿਬਾਨ ਗੁਰੂ ਨਾਨਕ ਦੇਵ ਜੀ ਦਾ ਹੀ ਸਰੂਪ ਹੋਣ ਕਰਕੇ ਗੁਰੂ ਸਨ :

(3) ਗੁਰੂ ਸੰਬੰਧੀ ਤੀਸਰਾ ਸਿੱਖ ਸੰਕਲਪ ਗੁਰੂ ਨਾਨਕ ਦੇਵ ਜੀ ਅਤੇ ਉਨਾਂ ਦੇ ਉਤਰ ਅਧਕਾਰੀ ਗੁਰੂ ਸਹਿਬਾਨ ਦੇ ਮੁਖਾਰ ਬਿੰਦ ਤੋਂ ਉਚਰੇ ਸ਼ਬਦਾਂ ਤਥਾ ਗੁਰੂ ਬਾਣੀ ਦੇ ਗੁਰੂ ਹੋਣ ਬਾਰੇ ਹੈ ਕਿਉਂਕਿ ਇਹ ਸ਼ਬਦ ਜਾਂ ਬਾਣੀ ਪਾਰ-ਬ੍ਰਹਮ ਪਰਮੇਸ਼ਰ ਦੇ ਆਪਣੇ ਬੋਲ ਹਨ। ਜੋ ਗੁਰੂ ਸਾਹਿਬਾਨ ਦੁਆਰਾ ਸਾਡੇ ਤਕ ਪੁਜੇ ਹਨ। ਇਸ ਦੀ ਪੁਸ਼ਟੀ ਗੁਰੂ ਨਾਨਕ ਦੇਵ ਜੀ ਅਤੇ ਦੂਜੇ ਗੁਰੂ ਸਾਹਿਬਾਨ ਦੇ ਕਥਨਾਂ ਤੋਂ ਹੁੰਦੀ ਹੈ। ਗੁਰੂ ਨਾਨਕ ਆਪੂੰ ਫੁਰਮਾਉਂਦੇ ਹਨ।

'ਜੈਸੀ ਮੈਂ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇਲਾਲੋ' ਗੁਰੂ ਰਾਮਦਾਸ ਜੀ 'ਸਤਿਗੁਰੂ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰਸਿਖਹੁ ਹਰਿ ਕਰਤਾ ਆਪ ਮੁਹਹੁ ਕਢਾਏ' ਕਹਿ ਕੇ ਉਸੇ ਗੱਲ ਦੀ ਪੁਸ਼ਟੀ ਕਰਦੇ ਹਨ ਜੋ ਗੁਰੂ ਨਾਨਕ ਦੇਵ ਜੀ ਨੇ ਕਹੀ। ਗੁਰੂ ਅਰਜਨ ਦੇਵ ਜੀ ਆਪਣੇ ਕਥਨਾ ਬਾਰੇ ਇਉਂ ਕਹਿੰਦੇ ਹਨ :

'ਹਉ ਆਪਹੁ ਬੋਲਿ ਨਾ ਜਾਣਦਾ ਮੈ ਕਹਿਆ ਸਭ ਹੁਕਮਾਉ ਜੀਓ'
ਅਤੇ ਇਸ ਬਾਣੀ ਬਾਰੇ ਫੁਰਮਾਉਂਦੇ ਹਨ 'ਧੁਰ ਕੀ ਬਾਣੀ ਆਈ', ਗੁਰੂ ਸ਼ਬਦ ਜਾਂ ਗੁਰੂ ਬਾਣੀ ਦੇ ਗੁਰੂ ਹੋਣ ਬਾਰੇ ਗੁਰੂ ਰਾਮ ਦਾਸ ਜੀ ਦਾ ਫਰਮਾਣ ਹੈ 'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ', ਫਿਰ ਸ਼ਬਦ ਨਿਰਆਕਾਰ

ਹੋਣ ਤੋਂ ਇਲਾਵਾ ਸਦੀਵੀ ਰਹਿਣ ਵਾਲਾ ਹੈ ਅਥਵਾ ਪਾਰਬ੍ਰਹਮ ਪਰਮੇਸ਼ਰ ਵਾਂਝ ਸ਼ਬਦ ਕਾਲ ਤਥਾ ਸਮੇਂ Time & Space ਦੀ ਸੀਮਾਂ ਤੋਂ ਬਾਹਰ ਹੈ, ਅਕਾਲ ਹੈ ਜੋ ਪਰਮੇਸ਼ਰ ਅਤੇ ਪਰਮੇਸ਼ਰ ਦੇ ਸ਼ਬਦ ਤੋਂ ਬਿਨਾਂ ਹੋਰ ਕਿਸੇ ਦਾ ਗੁਣ ਨਹੀਂ ।

ਉਕਤ ਵਿਚਾਰ ਤੋਂ ਸਿਖ ਸੰਕਲਪ (concept) ਅਨੁਸਾਰ ਗੁਰੂ ਦੇ ਤਿੰਨ ਸਰੂਪ ਸਿਧ ਹੁੰਦੇ ਹਨ ।

(i) ਪਾਰਬ੍ਰਹਮ ਪਰਮੇਸਰ (ii) ਗੁਰੂ ਨਾਨਕ ਦੇਵ ਅਤੇ ਆਪ ਦੇ ਪਿਛੋਂ ਹੋਏ ਨੌ ਗੁਰੂ ਸਾਹਿਬਾਨ (iii) ਗੁਰੂ ਨਾਨਕ ਦੇਵ ਅਤੇ ਉਨਾਂ ਤੋਂ ਪਿਛੋਂ ਗੁਰੂ ਸਾਹਿਬਾਨ ਵਲੋਂ ਉਚਾਰੀ ਗਈ ਗੁਰੂ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅੰਕਤ ਹੈ । ਇਨਾਂ ਵਿਚ ਆਉਂਦੇ ਹਨ: ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾ-ਦਰ ਜੀ-ਸੋ ਗੁਰੂ ਨਾਨਕ ਦੇਵ ਜੀ ਸਮੇਤ ਛੀ ਗੁਰੂ ਸਾਹਿਬਾਨ ਵਲੋਂ ਉਚਾਰੀ ਗਈ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਹੀ ਗੁਰੂ ਕਹਿ ਜਾਣ ਦੀ ਅਧਿਕਾਰੀ ਹੈ, ਕਿਉਂਕਿ ਇਹ ਵਾਹਿਗੁਰੂ ਦੇ ਆਪਣੇ ਬੋਲਹਨ ਜੋ ਗੁਰੂ ਸਾਹਿਬਾਨ ਦੁਆਰਾ ਮਨੁਖਤਾ ਤਕ ਪੁਜੇ ਹਨ ।

ਹੋਰ ਕਿਸੇ ਬਾਣੀ ਨੂੰ ਗੁਰੂ ਕਰਕੇ ਪੂਜਿਆ ਜਾਵੇ ਅਥਵਾ ਗੁਰੂ ਹੋਣ ਦਾ ਅਧਕਾਰੀ ਨਹੀਂ ਸਮਝਿਆ ਜਾ ਸਕਦਾ । ਬਾਕੀ ਸਾਰੀਆਂ ਬਾਣੀਆਂ ਜਿਨਾਂ ਨੂੰ ਅਸੀ ਸਤਿਕਾਰ ਭੇਟ ਕਰਦੇ ਪੜਦੇ ਸੁਣਦੇ ਤੇ ਗਾਉਂਦੇ ਭੀ ਹਾਂ ਗੁਰੂ ਬਾਣੀ ਦੀ ਵਿਅਖਿਆ ਜਾਂ ਗੁਰੂਬਾਣੀ ਦਾ ਤੁਲਨਾਤਮਕ ਅਧਿਐਨ (comparative study) ਕਹੀਆਂ ਜਾ ਸਕਦੀਆ ਹਨ, ਗੁਰੂ ਨਹੀਂ ਕਹੀਆਂ ਜਾ ਸਕਦੀਆਂ । ਗੁਰੂ ਕੇਵਲ ਉਪਰ ਵਰਣੇ ਛੀ ਗੁਰੂ ਸਾਹਿਬਾਨ ਦੀਆਂ ਰਚਨਾਵਾਂ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਹੀ ਹਨ ।

ਇਉਂ ਕਹਿਣ ਦਾ ਭਾਵ ਇਹ ਹੋਵੇਗਾ ਸਿਖ ਨੇ ਹਰ ਕਿਸਮ ਦੀ ਸੇਧ ਤੇ ਅਗਵਾਈ ਗੁਰੂ ਸਾਹਿਬਾਨ ਦੀ ਬਾਣੀ ਤੋਂ ਲੈਣੀ ਹੈ । ਸਿੱਖ ਧਰਮ ਦੇ ਅਤੇ ਇਸ ਧਰਮ ਦੇ ਅਨਿਆਈਆਂ ਦੇ ਜੀਵਨ ਦਾ ਆਧਾਰ ਇਸ ਬਾਣੀ ਨੇ ਬਨਣਾ ਹੈ । ਸਿੱਖੀ ਕੀ ਹੈ ?

'ਸਿੱਖੀ ਸਿਖਿਆ ਗੁਰ ਵੀਚਾਰੁ'—ਜੋ ਵੀਚਾਰ ਗੁਰੂ ਦੇ ਸ਼ਬਦ ਦੇ ਅਨਕੂਲ

ਨਹੀਂ, ਓਹ ਸਿੱਖੀ ਨਹੀਂ ਕਹਿਲਾ ਸਕਦੀ। ਗੁਰੂ ਬਾਣੀ ਹੀ ਐਸੀ ਕਸਵਟੀ ਹੈ ਜਿਸ ਤੇ ਸਿੱਖ ਨੇ ਆਪਣੇ ਜੀਵਨ ਦੇ ਹਰ ਕਰਤਵ ਨੂੰ ਪਰਖਨਾ ਹੈ। ਅਗਰ ਇਸ ਬਾਣੀ ਦੀ ਵਿਆਖਿਆ ਕਰਦੀ ਕੋਈ ਰਚਨਾ ਭਾਵੇਂ ਓਹ ਕਿਸੇ ਭਗਤ ਜਾਂ ਮਹਾਂ ਪੁਰਖ ਦੀ ਹੈ, ਗੁਰੂ ਦੀ ਬਾਣੀ ਨਾਲ ਭੇਦ ਰਖਦੀ ਹੈ ਤਾਂ ਉਹ ਸਿਖ ਲਈ ਗੁਰੂ ਕਰਕੇ ਮੰਨਣ ਯੋਗ ਨਹੀਂ, ਕਿਉਂਕਿ ਓਹ ਗੁਰੂ ਦੀ ਬਾਣੀ ਨਹੀਂ, ਮਿਸਾਲ ਦੇ ਤੌਰ ਅਸੀਂ ਓਹੋ ਦੋ ਸ਼ਬਦ ਭਗਤ ਕਬੀਰ ਜੀ ਤੇ ਨਾਮ ਦੇਵ ਜੀ ਦੇ, ਜਿਨਾਂ ਨਾਲ ਇਸ ਲੇਖ ਦਾ ਅਰੰਭ ਕੀਤਾ ਗਿਆ ਸੀ, ਸਿਖੀ ਅਸੂਲ ਦਾ ਨਿਰਣਾ ਲੈਣ ਲਈ ਨਹੀਂ ਵਰਤ ਸਕਦੇ, ਕਿਉਂਕਿ ਇਨਾਂ ਵਿਚ ਅਵਤਾਰ ਵਾਦ ਦਾ ਨੁਕਤਾ ਪਰਮੁਖ ਹੈ ਜਿਸ ਨੂੰ ਗੁਰੁ ਮਤ ਸਵੀਕਾਰ ਨਹੀਂ ਕਰਦੀ। ਇਉਂ ਹੀ ਭਗਤ ਬਾਣੀ ਅੰਦਰ ਕੁਝ ਐਸੇ ਸ਼ਬਦ ਭੀ ਮਿਲਦੇ ਹਨ ਜੋ ਅਣ ਧਰਮਾਂ, ਜੋਗ ਮਤ ਆਦਿ ਦੇ ਸੰਬੰਧ ਵਿਚ ਉਚਾਰੇ ਗਏ ਹੋਏ ਹਨ ਇਨਾਂ ਨੂੰ ਗੁਰੂ ਬਾਣੀ ਦੀ ਤੁਲਨਾ ਨਹੀਂ ਦਿਤੀ ਜਾ ਸਕਦੀ, ਨ ਇਨਾਂ ਨੂੰ ਬਤੌਰ ਸਿਖ ਧਰਮ ਦੇ ਅਸੂਲ ਮੰਨਿਆ ਜਾ ਸਕਦਾ ਹੈ। ਸਿੱਖ ਨੇ ਹਰ ਕਰਮ ਨੂੰ ਗੁਰੂ ਬਾਣੀ ਤੇ ਪਰਖਨਾ ਹੈ-ਗੁਰਬਾਣੀ ਦਾ ਫੁਰਮਾਨ ਹੈ

'ਇਕਾ ਬਾਣੀ ਇਕ ਗੁਰੁ ਇਕੋ ਸਬਦੁ ਵੀਚਾਰਿ'

ਇਸ ਤੇ ਸਵਾਲ ਪੈਦਾ ਹੁੰਦਾ ਹੈ ਕਿ ਉਕਤ ਛੀ ਗੁਰੂ ਸਾਹਿਬਾਨ ਦੀਆਂ ਰਚਨਾਵਾਂ ਤੋਂ ਬਿਨਾਂ ਹੋਰ ਜੋ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਯਥਾ ਭਗਤਾਂ ਦੀਆਂ ਰਚਨਾਵਾਂ, ਭਟਾਂ ਦੇ ਸਵਈਏ, ਸਤਾ ਬਲਵੰਡ ਦੀ ਵਾਰ ਅਤੇ ਬਾਬਾ ਸੁੰਦਰ ਦਾ ਸਦ, ਦਾ ਸਿਖ ਸੰਕਲਪ ਅੰਦਰ ਕੀ ਥਾਉਂ ਹੈ? ਅਤੇ ਇਨ੍ਹਾਂ ਰਚਨਾਵਾਂ ਦੇ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ ਕੀਤੇ ਹੋਣ ਦਾ ਕੀ ਅਰਥ ਜਾਂ ਭਾਵ ਹੈ?

ਜਿਥੋਂ ਤਕ ਭੱਟਾਂ ਦੇ ਸਵਈਏ ਅਤੇ ਵਾਰ ਸਤਾ ਬਲਵੰਡ ਦਾ ਸਵਾਲ ਹੈ ਇਹ ਅਕਸਰ ਗੁਰੂ (i) ਗੁਰੂ ਪਰਮੇਸ਼ਰ ਅਤੇ (ii) ਗੁਰੂ ਨਾਨਕ ਆਦਿ ਗੁਰੂ ਸਾਹਿਬਾਨ ਦੀ ਵਡਿਆਈ ਅੰਦਰ ਉਚਾਰੇ ਗਏ ਛੰਦ ਹਨ। ਇਨਾਂ ਦਾ ਗਾਉਣਾ ਜਾਂ ਉਚਾਰਨਾ ਗੁਰੂ ਸਰੂਪਾਂ ਦੀ ਵਡਿਆਈ ਅੰਦਰ ਜੋੜਦਾ ਅਤੇ ਉਨਾਂ ਲਈ ਪਿਆਰ ਉਪ-

ਜਾਉਂਦਾ ਹੈ ਜੋ ਭਗਤੀ ਭਾਵਨਾ ਦਾ ਮੁਖ ਲੱਛਣ ਹੈ, ਗੁਰੂ ਦੇ ਗੁਣ ਗਾਉਣਾ ਸੁਨਣਾ ਜਾ ਉਚਾਰਨਾ ਗੁਰੂ ਭਗਤੀ ਹੈ। ਇਹ ਛੰਦ ਸਿਖ ਨੂੰ ਗੁਰੂ ਭਗਤੀ ਲਈ ਸੇਧ ਦੇਂਦੇ ਅਤੇ ਉਤੇਜਤ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਇਨਾਂ ਛੰਦਾ ਦੇ ਸ਼ਾਮਲ ਕੀਤੇ ਜਾਣ ਦਾ ਇਹੀ ਗੁਣ ਹੈ।

ਪ੍ਰੰਤੂ ਅਵਤਾਰਵਾਦ ਤੇ ਸਰਗੁਣ ਉਪਾਸ਼ਨਾਂ ਜੋ ਭਗਤੀ ਕਾਲ ਦਾ ਪ੍ਰਵਾਣਤ ਵਿਸ਼ਾ ਹੈ, ਅਤੇ ਜਾਤੀਵਾਦ ਜਿਸ ਨੂੰ ਬ੍ਰਾਹਮਣੀ ਵਿਚਾਰਧਾਰਾ ਅੰਦਰ ਮੁਖ ਪ੍ਰਧਾਨਤਾ ਪ੍ਰਾਪਤ ਹੈ (ਜੋ ਦੋਨੋ ਵਿਸ਼ੇ ਹੀ ਗੁਰਮਤਿ ਖੰਡਨ ਕਰਦਾ ਹੈ) ਨੂੰ ਭਟ ਕਵੀਆਂ ਨੇ ਵੀ ਸਤਕਾਰਿਆ ਹੈ, ਜਿਸ ਦਾ ਸਬੂਤ ਹੇਠਾਂ ਦਰਜ਼ ਤੁਕਾਂ ਤੋਂ ਮਿਲਦਾ ਹੈ :

'ਵਾਹਿਗੁਰੂ ਵਾਹਿ ਗੁਰੂ ਵਾਹਿਗੁਰੂ ਵਾਹਿ ਜੀਉ'

ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ' (ਵਾਹਿਗੁਰੂ ਜੀਉ ਤੁਸੀਂ ਹੀ ਹੋ ਜਿਸ ਦੇ ਕਵਲ ਜੈਸੇ ਨੈਨ ਹਨ ਮਿਠੇ ਬਚਨ ਬੋਲਦੇ ਹੋ ਜਿਸ ਨਾਲ ਕ੍ਰੋੜਾ ਸੰਗੀ ਸਾਥੀ ਸੋਭਾ ਦੇਂਦੇ ਹਨ ਅਤੇ ਜਿਸ ਦੀ ਮਾਂ ਜਸੋਧਾ ਆਖਦੀ ਹੈ :

"ਦਹੀ ਚਾਵਲ ਖਾ ਲਵੋ" (ਜਸੋਧਾ ਕ੍ਰਿਸ਼ਨ ਜੀ ਦੀ ਮਾਤਾ ਦਾ ਨਾਮ ਸੀ)

ਇਸ ਤੋਂ ਅਗਲੇ ਸਵਈਏ ਵਿਚ ਫਿਰ ਕ੍ਰਿਸ਼ਨ ਜੀ ਦਾ ਰੂਪ ਇਉਂ ਚਿਤ-ਰਿਆ ਹੈ। ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ (ਤੁਸੀਂ ਹੀ ਹੋ ਪੀਲੇ ਬਸਤਰਾਂ ਤੇ ਚਿਟੀਆਂ ਕਲੀਆਂ ਵਰਗੇ ਦੰਦਾਂ ਵਾਲੇ ਆਪਣੀ ਪਿਆਰੀ (ਰਾਧਾ) ਸਮੇਤ, ਗਲੇ ਵਿਚ ਮਾਲਾ ਅਤੇ ਸਿਰ ਪਰ ਮੋਰ ਦੇ ਖੰਭਾਂ ਵਾਲਾ ਮੁਕਟ ਚਾਅ ਨਾਲ ਪਹਿਨੇ ਹੋਇ)

ਇਕ ਹੋਰ ਸਵਈਏ ਵਿਚ ਵਾਹਿਗੁਰੂ ਨੂੰ ਰਾਮ ਚੰਦਰ ਜੀ ਨਾਲ ਇਸ ਤਰਾਂ ਤੁਲਨਾ ਦਿਤੀ ਹੈ।

'ਰਘੁਬੰਸਿ ਤਿਲਕੁ ਸੁੰਦਰ ਦਸਰਥ ਘਰਿ ਮੁਨਿ ਬੰਛਹਿ ਜਾ ਕੀ ਸਰਣੰ'

(ਰਘੂ ਦੀ ਕੁਲ ਵਿਚ ਸੁਮਿਣੀ ਤੇ ਸੁੰਦਰ, ਜੋ ਦਸਰਥ ਦੇ ਘਰ ਜਨਮਿਆ ਅਤੇ ਜਿਸ ਦੀ ਸ਼ਰਣ ਮੁਨੀ ਲੋਕ ਲੈਣਾ ਚਾਹੁੰਦੇ ਹਨ) ਅਜੇਹੀਆਂ ਹੋਰ ਤੁਕਾਂ ਵੀ ਹਨ ਨਮੂਨੇ ਵਜੋਂ ਪੜੋ ਸਵਈਏ ਮਹਲੇ ਪਹਿਲੇ ਦੇ ਵਿਚ ਕਲ ਨਾਮ ਦੇ ਭਟ ਨੇ ਨਿਰੰਕਾਰ ਨੂੰ ਵਖੋ ਵਖ ਜੁਗਾਂ ਅੰਦਰ ਵਖ ਵਖ ਰੂਪ ਧਾਰ ਕੇ ਰਾਜ ਜੋਗ ਮਾਣਦਾ ਦਸਿਆ ਹੈ । ਸਤਜੁਗ ਵਿਚ ਬਾਵਨ ਰੂਪ ਧਾਰ ਰਾਜਾ ਬਲ ਨੂੰ ਛਲਿਆ ਤ੍ਰੇਤਾ ਜੁਗ ਅੰਦਰ ਰਘੂ ਕੁਲ ਅੰਦਰ ਰਾਮ ਦਾ ਰੂਪ ਧਾਰਿਆ ਅਤੇ ਦੁਆਪਰ ਵਿਚ ਕ੍ਰਿਸ਼ਨ ਰੂਪ ਅੰਦਰ ਕੰਸ ਨੂੰ ਮੁਕਤ ਕੀਤਾ : ਸਤਿਜੁਗ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ-ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ-ਦੁਆਪੁਰਿ ਕ੍ਰਿਸ਼ਨ ਮੁਰਾਰਿ ਕੰਸ ਕਿਰਤਾਰਥ ਕੀਓ ਜਿਵੇਂ ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕਾ ਭਭੀਖਨ ਥਾਪਿਓ ਹੇ ਨਾਮ ਦੇਵ ਜੀ ਦਸਦੇ ਹਨ ਕਿ ਮੇਰਾ ਸੁਆਮੀ ਓਹੋ ਸ੍ਰੀ ਰਾਮ ਚੰਦਰ ਜੀ ਹਨ ਜਿਨਾਂ ਸੀਤਾ ਜੀ ਦੀ ਬਾਹੁੜੀ ਕੀਤੇ (ਸੀਤਾ ਨੂੰ ਛੁਟਕਾਰਾ ਦਿਵਾਇਆ) ਅਤੇ ਭਭੀਖਨ ਨੂੰ ਲੰਕਾ ਦੀ ਰਾਜ ਗਦੀ ਦਿਵਾਈ । ਫਿਰ ਗੁਰੂ ਘਰ ਅੰਦਰ ਜਾਤ ਗੋਤ ਦਾ ਕੋਈ ਥਾਉਂ ਨਹੀਂ ਹੈ। ਬਲਕਿ ਇਸ ਦਾ ਥਾਂ ਥਾਂ ਖੰਡਨ ਕੀਤਾ ਹੈ । ਇਹ ਕੇਵਲ ਭਟ ਬਾਣੀ ਵਿਚ ਹੀ ਵੇਖਣ ਵਿਚ ਆਉਂਦਾ ਹੈ ਕਿ ਗੁਰੂ ਅਮਰ ਦਾਸ ਜੀ ਨੂੰ ਭੱਲੇ ਅਤੇ ਗੁਰੂ ਰਾਮਦਾਸ ਜੀ ਨੂੰ ਸੋਢੀ ਹੋਣ ਦੇ ਨਾਤੇ ਯਾਦ ਕੀਤਾ ਗਿਆ ਹੈ ਜਿਵੇਂ :

(1) ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ

(2) ਸੋਢੀ ਸ੍ਰਿਸਟਿ ਸਕਲ ਤਾਰਣ ਕਉ ਅਬ ਗੁਰ ਰਾਮ ਦਾਸ ਕਉ ਮਿਲੀ ਬਡਾਈ

(3) ਲਹਣੈ ਪੰਥ ਧਰਮ ਕਾ ਕੀਆ—ਅਮਰ ਦਾਸ ਭਲੇ ਕਉ ਦੀਆ-ਤਿਨਿ ਸ੍ਰੀ ਰਾਮ ਦਾਸ ਸੋਢੀ ਥਿਰੁ ਥਪਿਉ

ਅਵਤਾਰਵਾਦ ਅਤੇ ਜਾਤੀਵਾਦ, ਜੋ ਦੋਨੋਂ ਹੀ ਗੁਰਮਤਿ ਦੇ ਅਨੁਸਾਰੀ ਵਿਸ਼ੇ ਨਹੀਂ ਅਤੇ ਕੇਵਲ ਭਗਤ ਰਚਨਾਵਾਂ ਵਿਚ ਹੀ ਮਿਲਦੇ ਹਨ ਤੋਂ ਇਲਾਵਾ ਗ੍ਰਹਸਥ ਮਾਰਗ ਬਾਰੇ ਭੀ ਦੋਹਾਂ ਵਿਚਾਲੇ ਵਡਾ ਅੰਤਰ ਹੈ ।ਜਿਥੇ ਭਗਤ ਤਥਾ ਸੂਫੀ ਸੰਤ ਪ੍ਰਭੂ ਮਿਲਾਪ ਦਾ ਸਾਧਨ ਗ੍ਰਹਸਥ ਤਿਆਗ ਅਤੇ ਮੜੀ ਮਸਾਣੀ ਜਾਂ ਜੰਗਲਾਂ ਪਹਾੜਾਂ ਦੀ ਇਕੱਲ ਅੰਦਰ ਜੀਵਨ ਗੁਜਾਰਨ ਵਿਚ ਵੇਖਦੇ ਹਨ ਓਥੇ ਗੁਰਮਤਿ

ਅਜੇਹੇ ਤਿਆਗ ਦੇ ਉਲਟ ਅਤੇ ਗ੍ਰਹਸਥੀ ਜੀਵਨ ਅੰਦਰ ਹੀ ਪ੍ਰਭੂ ਮਿਲਾਪ ਦਾ ਹੋਣਾ ਦਸਦੀ ਹੈ ਅਤੇ ਜਿਥੇ ਕਿਧਰੇ ਭਗਤਾਂ ਜਾਂ ਸੂਫੀ ਸੰਤਾਂ ਨੇ ਅਜੇਹੇ ਤਿਆਗ ਦੀ ਲੋੜ ਨੂੰ ਆਪਣੀਆਂ ਰਚਨਾਵਾਂ ਅੰਦਰ ਪ੍ਰਚਾਰਿਆ ਅਤੇ ਇਸ ਤੇ ਬਲ ਦਿਤਾ ਹੈ ਉਥੇ ਗੁਰੂ ਜੀ ਨੇ ਆਪਣਾ ਸ਼ਬਦ ਜਾਂ ਸਲੋਕ ਲਿਖ ਕੇ ਇਸ ਦਾ ਖੰਡਨ ਹੀ ਨਹੀਂ ਕੀਤਾ, ਸਗੋਂ ਸੁਝਾਉ ਭੀ ਦਿਤਾ ਹੈ ਕਿ ਗ੍ਰਹਸਥ ਵਿਚ ਰਹਿੰਦਿਆਂ ਪ੍ਰਭੂ ਪ੍ਰਾਪਤੀ ਦਾ ਕੀ ਤਰੀਕਾ ਹੈ ਉਦਾਹਰਨ ਮਾਤਰ ਪੜੋ ਫਰੀਦ ਜੀ ਦਾ ਸਲੋਕ।

'ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ'

ਜਿਸ ਵਿਚਾਰ ਦੀ ਦਰੁਸਤੀ ਗੁਰੂ ਅਮਰ ਦਾਸ ਜੀ ਨੇ ਉਕਤ ਦੇ ਨਾਲ ਲਗਦੇ ਦਰਜ ਆਪਣੇ ਸਲੋਕ ਵਿਚ ਇਉਂ ਕੀਤੀ ਹੈ :

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤ ਰਾਸ ਕਰੇਇ

ਇਹੋ ਜਹੇ ਭਗਤੀ ਵਿਚਾਰ ਧਾਰਾ ਦੇ ਕਈ ਨੁਕਤਿਆਂ ਦਾ ਜੋ ਗੁਰਮਤਿ ਵਿਰੋਧੀ ਸਨ ਗੁਰੂ ਬਾਣੀ ਅੰਦਰ ਸਪਸ਼ਟ ਤੌਰ ਖੰਡਨ ਕੀਤਾ ਹੈ, ਜਿਸ ਦੀਆਂ ਕਈ ਮਿਸਾਲਾ ਆਦਿ ਗ੍ਰੰਥ ਸਾਹਿਬ ਜੀ ਅੰਦਰ ਮੌਜੂਦ ਹਨ।

ਉਪ੍ਰੰਤ ਸੁੰਦਰ ਜੀ ਦੀ ਉਚਾਰੀ ਸੱਦ ਦੀ ਬਾਣੀ ਹੈ ਇਹ ਇਕ ਇਤਿਹਾਸਕ ਵਰਨਣ ਹੈ ਜਿਸ ਵਿਚ ਸੁੰਦਰ ਜੀ ਗੁਰੂ ਅਮਰ ਦਾਸ ਜੀ ਦੇ ਜੋਤੀ ਜੋਤ ਸਮਾਉਣ ਅਤੇ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਬਖਸ਼ਨ ਦੇ ਹਵਾਲੇ ਵਿਚ ਗੁਰੂ ਤੀਜੀ ਪਾਤਸ਼ਾਹੀ ਵਲੋ ਸੰਗਤਾਂ ਪ੍ਰਤੀ ਦਿਤੇ ਉਪਦੇਸ਼ ਦਾ ਨਿਰਣਾ ਦੇਂਦੇ ਹਨ ਇਸ ਵਿਚ ਵੀ ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮ ਦਾਸ ਜੀ ਦੀ ਵਡਿਆਈ ਦੇ ਹੀ ਵਿਚਾਰ ਤੇ ਸਿੱਖਾਂ ਨੂੰ ਦਿਤੇ ਉਪਦੇਸ਼ ਹਨ। ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸੁੰਦਰ ਜੀ ਸਮਾਜ ਉਪਰ ਪਏ ਹੋਇ ਬ੍ਰਾਹਮਣੀ ਰਸਮਾਂ ਰੀਤਾਂ ਦੀ ਪਕੜ ਵਿਚ ਹੋਣ ਕਰਕੇ ਆਪਣੀ ਰਚਨਾ 'ਸਦ' ਅੰਦਰ 'ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣ ਜੀਉ' ਅਤੇ 'ਪਿੰਡ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ' ਜੈਸੇ ਵਾਕ ਲਿਖ ਗਏ ਹਨ। ਭਾਵੇਂ ਅਜ ਦੇ ਵਿਦਵਾਨਾਂ ਤੇ ਗਿਆਨੀਆਂ ਨੇ ਬਾਣੀ ਅੰਦਰ ਲਗਾ ਮਾਤਰਾਂ ਦੇ

ਗੁੜ੍ਹੇ ਭੇਦਾਂ ਦੇ ਹਵਾਲੇ, ਇਨਾਂ ਤੁਕਾ ਦੇ ਅਰਥਾਂ ਨੂੰ ਗੁਰਮਤਿ ਦੇ ਅਨੁਕੂਲ ਦਸਣ ਦੇ ਜਤਨ ਕੀਤੇ ਹਨ ਅਥਵਾ 'ਕੇਸੋ ਗੋਪਾਲ' ਨੂੰ ਸੁੰਦਰ ਕੇਸਾਂ ਵਾਲਾ ਵਾਹਿਗੁਰੂ, 'ਪੰਡਿਤ' ਨੂੰ ਉਸ ਗੋਪਾਲ (ਵਾਹਿਗੁਰੂ ਦੇ ਸੰਤ ਜਨ), 'ਹਰਿ ਹਰਿ ਕਥਾ ਪੜਹਿ ਪੁਰਾਣ' ਨੂੰ ਹਰੀ ਕਥਾ ਰੂਪੀ ਪੁਰਾਣ ਅਤੇ ਪਿੰਡੁ ਪਤਲਿ ਕਿਰਿਆ ਦੀਵਾ ਫੁਲ ਇਨਾਂ ਸਭਨਾਂ ਦੀ ਥਾਂ 'ਹਰਿ ਸਰਿ' (ਸਤਸੰਗ) ਵਿਚ ਜੁੜਨ ਦਾ ਭਾਵ ਲਿਆ ਹੈ। ਪ੍ਰੰਤੂ ਇਹ ਮੰਨ ਕੇ ਵੀ ਇਹ ਕਹਿਣ ਵਿਚ ਸੰਕੋਚ ਨਹੀਂ ਕਿ ਸਦ ਦੀ ਬਾਣੀ ਅੰਦਰ ਪਿੰਡ ਪਤਲਿ ਕਿਰਿਆ ਦੀਵਾ ਅਤੇ ਪੁਰਾਣ ਪੜ੍ਹਣ ਦੇ ਜ਼ਿਕਰ ਸੁੰਦਰ ਜੀ ਨੂੰ ਬ੍ਰਾਹਮਣੀ ਪ੍ਰਭਾਵ ਤੋਂ ਮੁਕਤ ਨਹੀਂ ਹੋਣ ਦੇਂਦੇ। ਇਹ ਸਾਰਾ ਕੁਝ ਹੀ ਗੁਰਮਤਿ ਦੀ ਮਿਰਤਕ ਸੰਸਕਾਰੀ ਮਰਯਦਾ ਦੇ ਪ੍ਰਤਿਕੂਲ ਹੋਣ ਕਰਕੇ ਇਸ ਦੇ ਗੁਰੂ ਬਾਣੀ ਹੋਣ ਬਾਰੇ ਇਹ ਸ਼ੰਕਾ ਜ਼ਰੂਰ ਪੈਦਾ ਕਰਦੇ ਹਨ। ਅਜੇਹੇ ਕਥਨਾ ਵਾਲੀ ਬਾਣੀ ਨੂੰ ਪਰਚੱਲਤ ਵਿਸ਼ਵਾਸ਼ਾ ਦਾ ਤੁਲਨਾਤਮਕ ਅਧਿਐਨ ਤਾਂ ਭਾਵੇਂ ਕਹਿ ਲਈਏ, ਪਰ ਇਨਾਂ ਨੂੰ ਗੁਰੂ ਬਾਣੀ ਦੀ ਤੁਲਨਾ ਦੇਂਦੇ ਹੋਏ ਸਿੱਖ ਸਿਧਾਂਤ ਦੀ ਸੇਧ ਇਸ ਤੋਂ ਲੈਣੀ ਠੀਕ ਨਹੀਂ।

ਬਾਕੀ ਰਿਹਾ ਸਵਾਲ ਭਗਤਾਂ ਦੀ ਬਾਣੀ ਦਾ, ਇਸ ਪਰਥਾਏ ਪਹਿਲੀ ਗੱਲ ਤਾਂ ਇਹੋ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਨੇ ਆਪ ਹੀ ਇਸ ਬਾਣੀ ਦਾ ਗੁਰੂ ਬਾਣੀ ਤੋਂ ਨਖੇੜਾ, ਹਰ ਅਜੇਹੀ ਰਚਨਾ ਨੂੰ 'ਬਾਣੀ ਭਗਤਾਂ ਕੀ' ਆਦਿ ਦਾ ਸਿਰਲੇਖ ਦੇ ਕੇ ਕਰ ਦਿਤਾ ਹੈ। ਕਈ ਥਾਵਾਂ ਤੇ ਕਿਸੇ ਭਗਤ ਦਾ ਸਲੋਕ ਲਿਖ ਕੇ ਉਸ ਨਾਲ ਅਸਹਿਮਤੀ ਪ੍ਰਗਟ ਕਰਦੇ ਹੋਇ ਉਸੇ ਵਿਸ਼ੇ ਨਾਲ ਸਬੰਧਤ ਗੁਰੂ ਕਾ ਸਲੋਕ ਲਿਖ ਦਿਤਾ ਹੈ। ਕਈ ਜਗਾ ਭਗਤ ਦਾ ਸ਼ਬਦ ਲਿਖਦੇ ਹੋਇ ਲਿਖ ਦਿਤਾ ਹੈ 'ਨਾਲ ਰਲਾਇ ਲਿਖਿਆ ਮਹਲਾ ਪੰਜਵਾ' ਆਦਿ। ਇਹ ਲਿਖਤਾਂ ਗੁਰੂ ਬਾਣੀ ਅਤੇ ਭਗਤ ਬਾਣੀ ਦੇ ਆਪ ਵਿਚ ਭੇਦ ਹੋਣ ਦੀਆਂ ਉਦਾਹਰਨਾ ਪੇਸ਼ ਕਰਦੀਆ ਹਨ। ਅਜੇਹਾ ਨਖੇੜਾ ਕਰ ਦੇਣਾ ਇਸ ਲਈ ਜਰੂਰੀ ਸੀ ਕਿ ਕਿਸੇ ਅਸੂਲੀ ਮਤ ਭੇਦ ਹੋਣ ਦੀ ਹਾਲਤ ਵਿਚ ਭੁਲੇਖਾ ਨ ਲਗੇ ਗੁਰੂ ਸਾਹਿਬ ਜਾਣਦੇ ਸਨ ਕਿ ਭਗਤੀ ਲਹਿਰ ਦੇ ਅਨਿਆਈ ਆਮ ਕਰਕੇ ਪਰਮੇਸ਼ਰ ਦੀ ਸਰਗੁਣੀ ਹੋਂਦ ਅਥਵਾ ਪਰਮੇਸ਼ਰ ਦੇ ਆਕਾਰ ਰੂਪ ਵਿਚ ਵਿਸ਼ਵਾਸ਼ ਰਖਦੇ ਸਨ ਜਿਸ ਦਾ ਹੀ ਸਿਟਾ ਸ੍ਰੀ ਰਾਮ ਅਤੇ ਸ੍ਰੀ ਕ੍ਰਿਸ਼ਨ ਦੇ ਮਾਨਵੀ ਰੂਪ ਦੀ

ਉਪਾਸਨਾ ਸੀ । ਅਜੇਹੇ ਵਿਸ਼ਵਾਸ਼ ਅਧੀਨ ਹੀ ਭਗਤ ਕਬੀਰ ਅਤੇ ਨਾਮਦੇਵ ਜੀ ਦੇ ਉਨਾਂ ਸ਼ਬਦਾਂ ਦੀ ਰਚਨਾ ਹੋਈ ਪਰਤੀਤ ਹੁੰਦੀ ਹੈ ਜਿਨਾਂ ਦਾ ਹਵਾਲਾ ਲੇਖ ਦੇ ਅਰੰਭ ਵਿਚ ਦਿਤਾ ਗਿਆ ਹੈ। ਇਸ ਤਰਾਂ ਅਸੂਲੀ ਮਤਭੇਦ ਹੋਰ ਵੀ ਸਨ ਜਿਨਾਂ ਕਰਕੇ ਸਮੁਚੇ ਤੌਰ ਭਗਤਾਂ ਦੀਆਂ ਅਜੇਹੀਆਂ ਰਚਨਾਵਾਂ ਨੂੰ ਗੁਰੂ ਬਾਣੀ ਦੀ ਤੁਲਨਾ ਨਹੀਂ ਦਿਤੀ ਜਾ ਸਕਦੀ ਸੀ ਜਿਸ ਕਾਰਨ ਦੋਹਾਂ ਦਾ ਨਖੇੜਾ ਜ਼ਰੂਰੀ ਸੀ, ਵਰਨਾ ਗੁਰੂ ਨਾਮ ਲੇਵਾ ਅਸੂਲੀ ਤੌਰ ਭੁਲੇਖਾ ਖਾ ਸਕਦੇ ਸਨ ।

ਅਜੇਹੇ ਹਾਲਾਤ ਅੰਦਰ ਜਦੋਂ ਭਗਤਾਂ ਦੀਆਂ ਰਚਨਾ ਗੁਰ ਸਿੱਖਾਂ ਲਈ ਸ਼ੰਕੇ ਦਾ ਕਾਰਣ ਬਣ ਸਕਨ ਦਾ ਡਰ ਮੌਜੂਦ ਸੀ ਤਾਂ ਗੁਰੂ ਜੀ ਨੇ ਇਨਾਂ ਦਾ ਆਦਿ ਗ੍ਰੰਥ ਸਾਹਿਬ ਅੰਦਰ ਦਰਜ ਕਰਨਾ ਕਿਉਂ ਜ਼ਰੂਰੀ ਸਮਝਿਆ, ਜਦੋਂ ਗੁਰੂ ਸਾਹਿਬਾਨ ਦੀ ਆਪਣੀ ਬਾਣੀ ਹਰ ਪਖੋਂ ਸੰਪੂਰਨ ਸੀ ਤਾਂ ਗੈਰ ਲੋਕਾਂ ਦੀਆਂ ਰਚਨਾਵਾਂ ਨੂੰ ਕਿਉਂ ਆਦਰਿਆਂ ਗਿਆ ਕਿ ਉਨਾਂ ਨੂੰ ਆਪਣੇ ਧਰਮ ਗ੍ਰੰਥ ਵਿਚ ਗੁਰੂ ਬਾਣੀ ਦੇ ਸਾਵੇਂ ਥਾਂ ਦਿਤਾ ਗਿਆ, ਖਾਸ ਕਰ ਜਦੋ ਹੋਰ ਕਿਸੇ ਧਰਮ ਦੇ ਮਜ਼ਹਬੀ ਗ੍ਰੰਥ ਅੰਦਰ ਅਣ ਧਰਮਾਂ ਵਾਲਿਆਂ ਨੂੰ ਕਦੀ ਵੀ ਇਹ ਸਤਕਾਰ ਨਹੀਂ ਮਿਲਿਆ । ਆਦਿ ਗ੍ਰੰਥ ਸਾਹਿਬ ਹੀ ਇਕੋ ਧਰਮ ਗ੍ਰੰਥ ਹੈ ਜਿਸ ਵਿਚ ਧਰਮ ਦੇ ਸੰਚਾਲਕਾਂ ਤੋਂ ਇਲਾਵਾ ਅਣਧਰਮੀ ਲੋਕਾਂ ਦੀਆਂ ਲਿਖਤਾਂ ਨੂੰ ਸਨਮਾਨਿਆ ਗਿਆ ਹੈ। ਇਹ ਮਾਣ ਨਿਰਾ ਕਿਸੇ ਵਿਸ਼ੇਸ਼ ਥਾਂ ਦੇ ਵਾਸੀਆਂ ਜਾਂ ਵਿਸ਼ੇਸ ਕਹੀਆਂ ਜਾਂਦੀਆਂ ਉਚ ਜਾਤੀਆਂ ਬ੍ਰਾਹਮਣ ਆਦਿ ਜਾਂ ਮੁਸਲਮਾਨਾਂ ਅੰਦਰ ਸ਼ੇਖਾਂ ਨੂੰ ਹੀ ਨਹੀਂ, ਸਗੋਂ ਨੀਚ ਤੋਂ ਨੀਚ ਜਾਤ ਦੇ ਅਧਿਆਤਮਕ ਰੁਚੀ ਰਖਦੇ ਬੰਦਿਆਂ ਨੂੰ ਇਕ ਸਮਾਨ ਦਿਤਾ ਗਿਆ ਹੈ। ਆਦਿ ਗ੍ਰੰਥ ਸਾਹਿਬ ਅੰਦਰ ਬੈਠਾ ਹੈ, ਯੂ. ਪੀ ਦਾ ਕਬੀਰ ਜੁਲਾਹਾ, ਰਵਦਾਸ ਚਮਾਰ, ਮਹਾਂਰਾਸ਼ਟਰ ਦਾ ਨਾਮਦੇਵ ਛੀਂਬਾ ਰਾਜਸਥਾਨ ਦਾ ਧੰਨਾ ਜਟ, ਬੰਗਾਲ ਦਾ ਜੈ ਦੇਵ ਬ੍ਰਾਹਮਣ, ਪਾਕਪਟਨ (ਪੰਜਾਬ) ਦਾ ਸ਼ੇਖ ਫਰੀਦ ਸ਼ਧਨਾਂ ਕਸਾਈ, ਮਰਦਾਨਾ ਮਿਰਾਸੀ ਅਤੇ ਹੋਰ ਵਖ ਵਖ ਧਰਮਾਂ ਤੇ ਉਚੀਆ ਨੀਵੀਆ ਜਾਤਾਂ ਦੇ ਭਗਤ ਭੀਖਨ ਰਾਮਾ ਨੰਦ, ਸੂਰ ਦਾਸ, ਤ੍ਰਿਲੋਚਨ ਪੀਪਾ ਆਦਿ । ਅਸਾਂ ਵੇਖਣਾ ਹੈ ਕਿ ਉਹ ਕੀ ਕਾਰਨ ਸੀ ਜਿਸ ਕਰਕੇ ਇਨਾਂ ਸਾਰਿਆ ਨੂੰ ਗੁਰੂ ਨਾਨਕ ਜਹੀ ਮਹਾਨ ਗੁਰੂ ਜੋਤਿ ਨਾਲ ਸਾਵਾਂ ਬਿਠਾਇਆ ਗਿਆ ।

ਇਸ ਦਾ ਉਤਰ ਲੱਭਣ ਲਈ ਸਾਨੂੰ ਸਮੇਂ ਦੀ ਸਥਿਤੀ ਅੰਦਰ ਸਿਖ ਧਰਮ ਦੇ ਹੋਂਦ ਵਿਚ ਆਉਣ ਦੀ ਅਵਸ਼ਕਤਾ ਨੂੰ ਜਾਨਣਾ ਜ਼ਰੂਰੀ ਹੋਵੇਗਾ ।

ਪ੍ਰੰਤੂ ਇਸ ਤੋਂ ਪਹਿਲੋਂ ਅਸੀਂ ਗੁਰੂ ਬਾਣੀ ਅਤੇ ਭਗਤ ਬਾਣੀ ਦੀ ਜਾਚ ਸਾਹਿੱਤਕ ਪਖ ਤੋਂ ਕਰਨਾ ਵੀ ਜ਼ਰੂਰੀ ਸਮਝਦੇ ਹਾਂ । ਅਜ ਤੋਂ ਤਕਰੀਬਨ ਚਾਰ ਸੌ ਸਾਲ ਪਹਿਲੋਂ ਦਾ ਹਿੰਦੁਸਤਾਨ ਵੀ ਹੁਣ ਵਾਂਙ ਕਈ ਵੀਚਾਰ ਧਾਰਾਵਾਂ ਅੰਦਰ ਵੰਡਿਆ ਹੋਇਆ ਸੀ ਜਿਨ੍ਹਾਂ ਦੇ ਆਪਸੀ ਤੁਲਨਾਤਮਕ ਅਧਿਐਨ (Comparative Study) ਤੋਂ ਬਿਨਾਂ ਨ ਉਨ੍ਹਾਂ ਦੇ ਆਪੋ ਵਿਚਲੇ ਮਤਭੇਦ ਸਪਸ਼ਟ ਹੋ ਸਕਦੇ ਸਨ ਅਤੇ ਨ ਹੋਰ ਵਿਚਾਰਾਂ ਉਪਰ ਗੁਰੂ ਘਰ ਦੀ ਵਡਿਆਈ ਹੀ ਦ੍ਰਿੜਾਈ ਜਾ ਸਕਦੀ ਸੀ । ਮਜ਼ਹਬੀ ਤਅੱਸਬ ਕਾਰਨ ਕੋਈ ਦੂਜੇ ਮਜ਼ਹਬ ਵਾਲੇ ਦੀ ਗੱਲ ਸੁਨਣ ਨੂੰ ਤਿਆਰ ਨਹੀਂ ਸੀ । ਗੁਰੂ ਸਾਹਿਬ ਸਮਝਦੇ ਸਨ ਕਿ ਧਰਮਾਂ ਦੇ ਤੁਲਨਾਤਮਕ ਅਧਿਐਨ ਤੋਂ ਬਿਨਾਂ ਸਚ ਤੇ ਝੂਠ ਜਾਂ ਜਰੂਰੀ ਅਤੇ ਨ ਜਰੂਰੀ ਵਿਸ਼ਵਾਸ਼ਾਂ ਦਾ ਨਿਤਾਰਾ ਨਹੀਂ ਹੋ ਸਕਦਾ ਸੀ, ਜਿਸ ਲਈ ਆਪ ਨੇ ਜਰੂਰੀ ਸਮਝਿਆ ਕਿ ਸਾਰੇ ਪਰਚਲਤ ਵਿਚਾਰਾਂ ਨੂੰ ਇਕੋ ਪੱਧਰ ਤੇ ਬ੍ਰਾਬਰ ਰਖ ਕੇ ਇਹ ਨਿਤਾਰਾ ਕੀਤਾ ਜਾਏ ਅਤੇ ਇਉਂ ਗੁਰੂ ਮਤਿ ਦੀ ਵਡਿਆਈ ਦ੍ਰਿੜਾਈ ਜਾਏ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਦੇ ਹੋਇ ਤੁਲਨਾਤਮਕ ਅਧਿਐਨ, ਜਿਸ ਨੂੰ ਅਜ ਦੇ ਜਮਾਨੇ ਵਿਚ ਯੂਨੀਵਰਸਟੀਆਂ ਅਤੇ ਹੋਰ ਵਿਦਿਅਕ ਅਦਾਰਿਆਂ ਨੇ ਅਪਨਾਇਆ ਹੋਇਆ ਹੈ, ਦੀ ਜਰੂਰਤ ਨੂੰ ਮਹਿਸੂਸ ਕੀਤਾ । ਜਿਸ ਲਈ ਅਜੇਹੇ ਸਾਰੇ ਵਿਚਾਰਾਂ ਦਾ ਇਕ ਥਾਂ ਇਕਠਾ ਕੀਤਾ ਜਾਣਾ ਜ਼ਰੂਰ ਜਾਣ ਕੇ ਉਨ੍ਹਾਂ ਨੇ ਸਮਕਾਲੀ ਅਤੇ ਆਪ ਤੋਂ ਪਹਿਲੋਂ ਹੋ ਗੁਜਰੇ ਭਗਤਾਂ ਸੂਫੀਆਂ ਦੀਆਂ ਬਾਣੀਆਂ ਨੂੰ ਇਕਠਾ ਕੀਤਾ ਅਤੇ ਭਾਵੇਂ ਕਈ ਵਿਚਾਰਾਂ, ਯਥਾ ਅਵਤਾਰ ਵਾਦ, ਸਰਗੁਣ ਉਪਾਸਨਾਂ ਅਤੇ ਜਾਤ ਵਰਣ ਦੇ ਵਖਰੇਵਿਆਂ ਨਾਲ ਆਪ ਦਾ ਮਤਭੇਦ ਵੀ ਸੀ, ਉਨ੍ਹਾਂ ਸਾਰਿਆਂ ਨੂੰ ਆਦਿ ਗ੍ਰੰਥ ਜੀ ਵਿਚ ਸਤਕਾਰ ਦਿਤਾ ਅਤੇ ਇਨ੍ਹਾਂ ਭਗਤਾਂ ਦੇ ਜਿਨ੍ਹਾਂ ਵਿਚਾਰਾਂ ਨਾਲ ਆਪ ਸਹਿਮਤ ਵੀ ਨਹੀਂ ਸਨ ਉਨ੍ਹਾਂ ਨੂੰ ਦਰਜ ਕਰਦੇ ਹੋਇ ਉਨ੍ਹਾਂ ਦੀ ਸੁਧਾਈ ਆਪਣੇ ਵਿਚਾਰ ਦੇ ਕੇ ਕੀਤੀ ।

ਇਹੋ ਵਜਹ ਹੈ ਅਤੇ ਸਾਨੂੰ ਇਹ ਕਹਿਣ ਵਿਚ ਸੰਕੋਚ ਨਹੀਂ ਕਿ ਜਿਥੇ ਸਿੱਖੀ ਅਸੂਲ ਨੂੰ ਸਮਝਣ ਤੇ ਗ੍ਰਹਿਣ ਕਰਨ ਦਾ ਸਵਾਲ ਹੈ ਸਾਨੂੰ ਕੇਵਲ ਗੁਰੂ ਬਾਣੀ ਨੂੰ ਹੀ ਆਪਣਾ ਇਸ਼ਟ ਜਾ ਗਾਈਡ ਮੰਨਣਾ ਚਾਹੀਦਾ ਹੈ ਅਤੇ ਭਗਤ ਬਾਣੀ ਨੂੰ ਗੁਰੂ ਬਾਣੀ ਦੇ ਤੁਲਨਾਤਮਕ ਅਧਿਐਨ ਵਜੋਂ ਪੜਣਾ ਚਾਹੀਦਾ ਹੈ ਤਾਂ ਕਿ ਗੁਰੂ ਬਾਣੀ ਦੇ ਭਾਵ ਵਧੇਰੇ ਸਪਸ਼ਟ ਪਰਤੀਤ ਹੋਣ।

ਹੁਣ ਲੋ ਸਮੇਂ ਦੀ ਸਥਿਤੀ ਦੀ ਗੱਲ : ਸਮੇਂ ਦਾ ਸਮਾਜ ਤਦੋਂ ਕਈ ਸਦੀਆਂ ਪਹਿਲੇ ਤੋਂ ਜ਼ਾਤ ਜਨਮ ਤੇ ਕੁਲ ਦੇ ਪਾਏ ਊਚ ਨੀਚ ਦੇ ਵਿਤਕਰਿਆਂ ਅੰਦਰ ਵੰਡਿਆ ਤੁਰਿਆ ਆ ਰਿਹਾ ਸੀ। ਮਨੁਖਾਂ ਵਿਚਲੇ ਆਪਸੀ ਭੇਦ ਏਨਾ ਜੋਰ ਫੜੇ ਹੋਏ ਸਨ ਕਿ ਇਕ ਮਨੁਖ ਦੂਜੇ ਦਾ ਪਰਛਾਵਾਂ ਲੈਣ ਨੂੰ ਤਿਆਰ ਨਹੀਂ ਸੀ ਆਪੋ ਵਿਚ ਦੀ ਨਫਰਤ ਏਨੀ ਵਧੀ ਹੋਈ ਸੀ ਕਿ ਟਬਰ ਦੇ ਹਰ ਜੀਅ ਦਾ ਆਪਣਾ ਚੁਲ੍ਹਾ ਸੀ। ਇਸ ਗੱਲ ਕਾਰਨ ਇਹ ਅਖਾਣ ਅਜ ਵੀ ਪਰਚੱਲਤ ਹੈ ਕਿ (ਯਾਰਾਂ ਪੂਰਬੀ ਤੇ ਬਾਰਾ ਚੁੱਲੇ) ਵਾਧੂ ਦਾ ਇਕ ਚੁਲਾ ਕਿਸੇ ਪ੍ਰਾਹੁਣੇ ਵਾਸਤੇ ਹੁੰਦਾ ਸੀ।

ਰਬ ਵੀ ਵਿਸ਼ੇਸ਼ ਸ਼੍ਰੇਣੀਆਂ ਲਈ ਰੀਜ਼ਰਵ ਸੀ, ਉਨ੍ਹਾਂ ਤੋਂ ਬਾਹਰ ਦੇ ਕਿਸੇ ਹੋਰ ਮਨੁਖ ਦਾ ਰਬ ਦਾ ਨਾਮ ਲੈਣਾ ਜਾਂ ਕਿਸੇ ਧਰਮ ਮੰਤਰ ਦਾ ਪੜਣਾ ਸੁਨਣਾ ਮਹਾਨ ਅਪ੍ਰਾਧ ਸੀ। ਕਹੀਆਂ ਜਾਂਦੀਆਂ ਨੀਵੀਆਂ ਜਾਤਾਂ ਅੰਦਰ ਪੈਦਾ ਹੋਇ ਲੋਕਾਂ ਲਈ ਪੂਜਾ ਪਾਠ ਜਾਂ ਮੰਦਰ ਅੰਦਰ ਜਾਣਾ ਵਰਜਤ ਸੀ। ਹੋਰ ਤਾਂ ਹੋਰ ਦੁਨੀਆਂ ਦਾਰੀ ਦੇ ਕਾਰ ਵਿਹਾਰ ਵੀ ਵੰਡੇ ਗਏ ਹੋਏ ਸਨ। ਇਕ ਸ਼੍ਰੇਣੀ ਵਾਲਾ ਦੂਜੀ ਸ਼੍ਰੇਣੀ ਲਈ ਨਿਸਚਤ ਕਾਰੋਬਾਰ (ਪੇਸ਼ਾ) ਨਹੀਂ ਕਰ ਸਕਦਾ ਸੀ।

ਸਿਖ ਧਰਮ ਅਜੇਹੀਆਂ ਵੰਡਾਂ ਤੇ ਵਿਤਕਰਿਆਂ ਦੇ ਉਲਟ ਖੁਲੀ ਬਗਾਵਤ ਸੀ ਇਹ ਸਿਖਾਂਦਾ ਸੀ ਸਮਾਨਤਾ ਸਾਂਝੀਵਾਲਤਾ ਤੇ ਪਿਆਰ, ਇਸ ਦੇ ਅੰਦਰ ਜਾਤ ਜਨਮ ਦੇ ਪਏ ਵਿਤਕਰਿਆਂ ਲਈ ਥਾਉਂ ਨਹੀਂ ਸੀ, ਇਹ ਸਭ ਦੇ ਅੰਦਰ ਇਕੋ ਇਕ ਨਿਰੰਕਾਰ ਦੀ ਜੋਤ ਦਾ ਰਮਿਆ ਹੋਣਾ ਅਤੇ ਸਾਰੇ ਇਕੋ ਸਿਰਜਨਹਾਰ ਦੇ ਇਕ ਜੈਸੇ ਪੰਜ ਤਤਾਂ ਤੋਂ ਬਣਾਏ ਹੋਣ ਦੇ ਨਾਤੇ ਸਾਰਿਆਂ ਦਾ ਆਪੋ ਵਿਚ ਭਾਈ ਹੋਣਾ ਦ੍ਰਿੜ ਕਰਾਉਂਦਾ ਸੀ :

'ਸਭ ਮਹਿ ਜੋਤਿ ਜੋਤਿ ਹੈ ਸੋਇ'
'ਏਕ ਪਿਤਾ ਏਕਸ ਕੇ ਹਮ ਬਾਰਕ'
'ਸਭਨਾ ਕਾ ਮਾ ਪਿਓ ਆਪੁ ਹੈ'
'ਜਾਤਿ ਜਨਮ ਨਹ ਪੂਛੀਐ ਸਚ ਘਰ ਲੇਹੁ ਬਤਾਇ'
'ਸਭੇ ਸਾਝੀਵਾਲ ਸਦਾਇਨਿ ਤੂ ਕਿਸੇ ਨ ਦਿਸਹਿ ਬਾਹਰਾ ਜੀਉ'

ਬਲਕਿ ਗੁਰੂ ਜੀ ਸ੍ਰੇਣੀ ਵਾਰ ਮੁਕਰਰ ਕੀਤੇ ਧੰਧਿਆ ਦਾ ਵਿਰੋਧ ਕਰਦੇ ਹੋਇ ਫੁਰਮਾਉਂਦੇ ਹਨ ।

'ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ'

ਅਰਥਾਤ ਇਹ ਸ੍ਰੇਣੀ ਵੰਡ-ਕਿ ਗਿਆਨ ਕਰਨਾ ਜੋਗਾ ਧਾਰੀ ਪੁਰਸ਼ਾਂ ਦਾ ਹੀ ਅਧਕਾਰ ਹੈ ਵੇਦ ਪੜ੍ਹਨਾ ਪੜ੍ਹਾਉਣਾ, ਬ੍ਰਾਹਮਣਾਂ ਦਾਂ ਅਤੇ ਸੂਰਮਤਾਈ ਖਤ੍ਰੀਆਂ ਦਾ ਅਧਕਾਰ ਹੈ ਅਤੇ ਸ਼ੂਦਰ ਦਾ ਧਰਮ ਕੇਵਲ ਪਰਾਈ ਸੇਵਾ ਕਰਨਾ ਹੀ ਹੈ ਠੀਕ ਨਹੀਂ ਅਸਲ ਸਮਝਣ ਵਾਲੀ ਗੱਲ ਤਾਂ ਇਹ ਹੈ ਕਿ ਸਮੂਹ ਮਨੁਖਾਂ ਨੂੰ ਧਰਮ ਕਰਮ ਕਮਾਉਣ ਦਾ ਇਕ ਜੈਸਾ ਅਧਕਾਰ ਹੈ । ਆਪਣੀ ਜਾਤ ਜਨਮ ਕਰਕੇ ਕੋਈ ਕਿਸੇ ਵਿਸ਼ੇਸ਼ ਧਰਮ ਕਰਮ ਕਰਨ ਲਈ ਪਾਬੰਦ ਨਹੀਂ ।

ਮਨੁਖ ਮਾਤਰ ਦੀ ਆਪੋ ਵਿਚ ਇਕ ਸਾਰਤਾ ਅਤੇ ਸਮਾਨਤਾ ਨੂੰ ਅਮਲੀ ਰੂਪ ਦੇਣ ਲਈ ਗੁਰੂ ਜੀ ਨੇ ਅੰਪਸੀ ਸਾਂਝ ਦ੍ਰਿੜ੍ਹਾਉਣ ਵਾਲੇ ਕੁਝ ਅਦਾਰੇ ਵਿਉਂਤੇ ਤੇ ਚਾਲੂ ਕੀਤੇ :

(1) ਪਹਿਲਾ ਅਦਾਰਾ ਸੀ ਸੰਗਤ ਦਾ ਅਥਵਾ ਸਮੂਹ ਮਾਈ ਭਾਈ ਇਕੋ ਥਾਂ ਸਮਾਨ ਸਥਿਤੀ ਵਿਚ ਬੈਠ ਕੇ ਸਾਰੇ ਧਰਮ ਕਰਮ ਨਿਬਾਹੁਣ ਸਾਰੇ ਮਿਲ ਕੇ (ਕੋਰਸ ਵਿਚ) ਰਬ ਦਾ ਜਸ ਕਰਨ ਤੇ ਸੁਨਣ : ਸੰਗਤ ਵਿਚ ਕਿਸੇ ਨੂੰ ਵਿਸ਼ੇਸ਼ ਥਾਂ ਰਖਣ ਦਾ ਅਧਕਾਰ ਨਹੀਂ ਸੀ ।

(2) ਦੂਜੀ ਸੀ ਪੰਗਤ, ਅਥਵਾ ਬਿਨਾਂ ਵਡੇ ਛੋਟੇ ਦੇ ਵਿਤਕਰੇ ਇਕ

ਕਤਾਰ ਵਿਚ ਇਕ ਸਮਾਨ ਬੈਠੇ ਇਕਠੇ ਇਕੋ ਖਾਣਾ ਖਾਣ, ਜਿਸ ਦੇ ਲਈ ਗੁਰੂ ਕਾ ਲੰਗਰ ਨਾਮ ਦਾ ਅਦਾਰਾ ਸਥਾਪਤ ਕੀਤਾ ਗਿਆ ਸੀ ।

(3) ਤੀਜਾ ਸਾਂਝਾ ਅਦਾਰਾ ਸੀ ਸਾਂਝੇ ਸ੍ਰੋਵਰ ਬਾਉਲੀ ਅਤੇ ਪਾਣੀ ਲੈਣ ਦੇ ਖੂਹ । ਇਨਾਂ ਵਿਚ ਹਰ ਮਨੁਖ ਬਿਨਾਂ ਵਿਤਕਰੇ ਇਸ਼ਨਾਨ ਕਰਦਾ ਜਾਂ ਪਾਣੀ ਪੀਂਦਾ ਪਿਆਉਂਦਾ ਸੀ ।

(4) ਚੋਥਾ ਸੀ ਸਾਂਝੇ ਮੰਦਰ, ਜਿਨਾਂ ਵਿਚ ਹਰ ਕਿਸੇ ਨੂੰ ਭਾਵੇਂ ਕੋਈ ਕਿਸੇ ਘਰ ਜੰਮਿਆ ਹੋਵੇ ਜਾਂ ਕਿਸੇ ਮਜ਼ਹਬ ਦਾ ਅਨਿਆਈ ਹੋਵੇ, ਕਿਸੇ ਦੇਸ਼ ਜਾਂ ਸਥਾਨ ਦਾ ਹੋਵੇ, ਹਰ ਇਕ ਨੂੰ ਪੂਰਨ ਆਜ਼ਾਦੀ ਸੀ ਉਥੇ ਜਾਵੇ ਅਤੇ ਉਥੇ ਹੁੰਦੇ ਧਰਮ ਕਰਮ ਤੇ ਪੂਜਾ ਪਾਠ ਵਿਚ ਸ਼ਰੀਕ ਰਵੇ ।

ਇਹ ਚਾਰੇ ਅਦਾਰੇ ਮਨੁਖੀ ਏਕਤਾ ਅਤੇ ਸਮਾਨਤਾ ਦ੍ਰਿੜਾਉਣ ਵਾਸਤੇ ਵਡੇ ਭਾਵ ਪੂਰਤ ਕਦਮ ਸਨ ਜੋ ਗੁਰੂ ਸਾਹਿਬਾਨ ਨੇ ਵਿਤਕਰਿਆਂ ਭਰੇ ਸਮਾਜ ਦੀ ਕਾਇਆ ਕਲਪ ਕਰ ਦੇਣ ਲਈ ਪੁਟੇ । ਭਾਵੇਂ ਇਨਾਂ ਦਾ ਸਿਖਰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਛੋਹਿਆ ਗਿਆ । ਜਦੋਂ ਉਨਾਂ ਨੇ 'ਗੁਰੂ ਸੰਗਤਿ ਕੀਨੀ ਖਾਲਸਾ', ਜਦੋਂ ਸਿੱਖ ਸਰੂਪ ਅੰਦਰ ਵੀ ਏਕਤਾ ਤੇ ਸਮਾਨਤਾ ਆ ਗਈ । ਜਦੋਂ ਗੁਰੂ ਜੀ ਦਾ ਸਰਬ ਸਾਂਝਾ ਅੰਮ੍ਰਤ ਪ੍ਰਾਣ ਕਰ ਕੇ ਇਹ ਸਾਰੇ ਇਕੋ ਬਾਟੇ ਵਿਚੋਂ ਅੰਮ੍ਰਤ ਛਕ ਕੇ ਖਾਲਸਾ ਸਜੇ ਅਤੇ ਮੈਦਾਨਿ ਜੰਗ ਦੇ ਸਾਥੀ (fellow in arms) ਬਣ ਗਏ ਤਾਂ ਸਾਰੇ ਵਖਰੇਵੇਂ ਖਤਮ ਹੋ ਗਏ (ਸਾਂਝੇ ਦੁਸ਼ਮਨ ਨਾਲ ਲੜਣ ਸਮੇਂ ਆਪਸੀ ਮਤ ਭੇਦ ਖਤਮ ਹੋ ਜਾਇਆ ਕਰਦੇ ਹਨ) ਪਰ ਸਾਡਾ ਅਜ ਦਾ ਲੇਖ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਨਾਲ ਹੀ ਸੰਬੰਧ ਰਖਦਾ ਹੈ ਇਸ ਲਈ ਅਸੀਂ ਖਾਲਸਾ ਸਰੂਪ ਅਤੇ (fellows in arms) ਦੀ ਸਮਾਨਤਾ ਦਾ ਵਿਚਾਰ ਕਿਸੇ ਹੋਰ ਸਮੇਂ ਲਈ ਛਡਦੇ ਹੋਏ ਆਪਣੇ ਅਸਲ ਮਜ਼ਮੂਨ ਵੱਲ ਮੁੜਦੇ ਹਾਂ ।

ਸਮੇਂ ਦੀ ਸਥਿਤੀ ਅੰਦਰ ਜਾਤ ਜਨਮ ਤੇ ਵਰਣ ਵੰਡ ਦੇ ਪਾਏ ਵਿਤ-ਕਰਿਆਂ ਨੂੰ ਸੰਗਤ, ਪੰਗਤ, ਸ੍ਰੋਵਰ ਅਤੇ ਮੰਦਰ ਦੇ ਅਦਾਰਿਆਂ ਨੇ ਬਹੁਤ ਹਦ ਤਕ ਦੂਰ ਕਰ ਦਿਤਾ ਸੀ ਪ੍ਰੰਤੂ ਗੁਰੂ ਅਰਜਨ ਦੇਵ ਜੀ ਨੇ ਇਸ ਸਾਂਝੀਵਾਲਤਾ

ਗਿਆ) ਤਾਂ ਯਕੀਨਨ ਸਿਖ ਹੀ ਇਸ ਧਰਾ ਤੇ ਮਨਖਤਾ ਦੇ ਜੀਉਂਦੇ ਜਾਗਦੇ, ਨਿੱਗਰ ਅਤੇ ਉਤਸ਼ਾਹ ਭਰਪੂਰ ਵਿਅਕਤੀ ਹੋਣ ਦਾ ਲਖਾਇਕ ਹੋਵੇਗਾ ।"

ਐਚ. ਐਲ ਬ੍ਰਾਡਸ਼ਾ ਲਿਖਦਾ ਹੈ :— "Sikhism is a universal world faith with a message for all men This is amply illustrated in the writings of the gurus......the religion preached by guru Nanak is the faith of the new age...... The other religions contain Truth but Sikhism contains the fullness of Truth... ...The Sikh religion is truty the answer to problems of modern man." 'ਸਿਖ ਧਰਮ ਸਮੁਚੀ ਦੁਨੀਆਂ ਦਾ ਸਰਬ ਸਾਂਝਾ ਧਰਮ ਹੈ ਜਿਸ ਦਾ ਸਾਰੀ ਮਨੁੱਖਤਾ ਲਈ ਇਕ ਜੈਸਾ ਉਪਦੇਸ਼ ਗੁਰੂ ਸਾਹਿਬਾਨ ਦੀਆਂ ਲਿਖਤਾਂ ਤੋਂ ਸਪਸ਼ਟ ਹੈ......ਗੁਰੂ ਨਾਨਕ ਦਾ ਪ੍ਰਚਾਰਿਆ ਧਰਮ ਇਸ ਨਵੇਂ ਜੁਗ ਦਾ ਧਰਮ ਹੈ । ਹੋਰ ਸਾਰੇ ਧਰਮ ਵੀ ਭਾਵੇਂ ਸਚ ਦ੍ਰਿੜਾਉਂਦੇ ਹਨ ਪਰ ਸਿਖ ਧਰਮ ਸਮੂਲਚਾ ਸਚ ਦ੍ਰਿੜਾਉਂਦਾ ਹੈ......ਸਿਖ ਧਰਮ ਹੀ ਵਰਤਮਾਨ ਕਾਲ ਦੇ ਮਨੁਖ ਦੀਆਂ ਸਾਰੀਆਂ ਗੁੰਝਲਾਂ ਦਾ ਸਹੀ ਜਵਾਬ ਹੈ ।

ਫਿਰ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਦੇ ਹੋਇ ਗੁਰੂ ਅਰਜਨ ਦੇਵ ਜੀ ਨੇ ਗੁਰੂ ਸਾਹਿਬਾਨ ਦੀ ਬਾਣੀ ਦਾ ਭਗਤਾਂ ਦੀ ਬਾਣੀ ਤੋਂ ਸਮੂਲਚੇ ਤੌਰ ਨਖੇੜਾ ਨਹੀਂ ਕਰ ਦਿਤਾ, ਸਗੋਂ ਬਾਣੀ ਦੀ ਵੰਡ ਰਾਗਾਂ ਸੇਤੀ ਕਰਕੇ ਹਰ ਰਾਗ ਅੰਦਰ ਗੁਰੂ ਬਾਣੀ ਅਤੇ ਭਗਤ ਬਾਣੀ ਨੂੰ ਵਿਸ਼ੇਸ਼ ਤਰਤੀਬ ਅਧੀਨ ਇਕਠੇ ਦਰਜ ਕੀਤਾ ਹੈ, ਜੋ ਦੋਹਾਂ ਬਾਣੀਆਂ ਨੂੰ ਇਕ ਸਾਰ ਤੇ ਸਮਾਨ ਸਤਿਕਾਰ ਭੇਟ ਕਰਨ ਦਾ ਲਖਾਇਕ ਹੈ । ਜੇ ਭਗਤ ਬਾਣੀ ਨੂੰ ਆਦਿ ਗ੍ਰੰਥ ਸਾਹਿਬ ਅੰਦਰ ਨਿਰਾ ਦਰਜ ਕਰਨ ਦਾ ਹੀ ਸਵਾਲ ਹੁੰਦਾ ਤਾਂ ਗੁਰੂ ਜੀ ਸਮੁਚੀ ਭਗਤ ਬਾਣੀ ਨੂੰ ਆਦਿ ਗ੍ਰੰਥ ਸਾਹਿਬ ਅੰਦਰ ਇਕੋ ਥਾਂ ਵਖਰੇ ਕਾਂਡ (chapter) ਦਾ ਰੂਪ ਦੇ ਸਕਦੇ ਸਨ,

ਪਰ ਨਹੀਂ, ਗੁਰੂ ਜੀ ਨੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਗੁਰੂ ਬਾਣੀ ਦੇ ਸਮਾਨ ਸਤਿਕਾਰ ਭੇਟ ਕਰਨ ਲਈ ਦੋਨਾਂ ਨੂੰ ਹਰ ਰਾਗ ਅੰਦਰ ਇਕਠਾ ਰਖਿਆ ਹੈ,

ਨੂੰ ਹੋਰ ਪਕੇ ਪੈਰਾਂ ਤੇ ਕਰ ਦੇਣ ਲਈ ਸਾਝੀ ਸੰਗਤ, ਸਾਂਝੀ ਪੰਗਤ, ਸਾਂਝੇ ਖੂਹ ਤੇ ਸ੍ਰੋਵਰ ਅਤੇ ਸਾਂਝੇ ਮੰਦਰ ਦੇ ਨਾਲ ਸਾਝਾ ਧਰਮ ਗ੍ਰੰਥ ਸੰਪਾਦਤ ਕੀਤਾ ਤਾਂ ਕਿ ਅਧਿਆਤਮਕ ਖੇਤਰ ਅੰਦਰ ਵੀ ਸਾਂਝ ਪਰਤੀਤ ਹੋਵੇ। ਇਹ ਗ੍ਰੰਥ ਜਿਥੇ ਧਰਮ ਤੇ ਸਭਿਆਚਾਰ ਦੇ ਖੇਤਰ ਅੰਦਰ ਗੁਰੂ ਨਾਨਕ ਨਾਮ ਲੇਵਾ ਅਥਵਾ ਸਿਖਾਂ ਨੂੰ ਸੰਪੂਰਨ ਅਗਵਾਈ ਬਖਸ਼ਦਾ ਹੈ, ਉਥੇ ਦੇਸ਼ ਭਰ ਦੇ ਹਿੰਦੂ ਮੁਸਲਮਾਨਾਂ ਦੀਆਂ ਵਿਭਿੰਨ ਜਾਤੀਆਂ ਦੇ ਲੋਕ ਆਪੋ ਆਪਣੇ ਧਰਮ ਮੁਖੀਆਂ ਦੇ ਬਚਨ ਅਤੇ ਉਪਦੇਸ਼ ਉਨ੍ਹਾਂ ਵਿਚੋਂ ਹਰ ਇਕ ਦੀ ਆਪਣੀ ਜਬਾਨੀ ਇਸ ਗ੍ਰੰਥ ਤੋਂ ਸੁਣ ਤੇ ਪੜ ਸਕਦੇ ਹਨ ਯਥਾ ਕਬੀਰ ਪੰਥੀ ਕਬੀਰ ਜੀ ਦੀ ਜਬਾਨੀ, ਨਾਮਦੇਵ ਪੰਥੀ ਨਾਮਦੇਵ ਜੀ ਦੀ, ਰਵਦਾਸ ਪੰਥੀ ਰਵਦਾਸ ਜੀ ਦੀ, ਮੁਸਲਮਾਨ ਸ਼ੇਖ ਫਰੀਦ ਜੀ ਦੀ ਅਤੇ ਇਉਂ ਹੀ ਹੋਰ ਸੰਪਰਦਾਵਾਂ ਵਾਲੇ ਆਪਣੇ ਆਪਣੇ ਮੁਖੀ ਨੂੰ ਇਸ ਗ੍ਰੰਥ ਸਾਹਿਬ ਅੰਦਰ ਬੈਠਾ ਵੇਖਦੇ ਅਤੇ ਉਸ ਦੇ ਬਚਨ ਸੁਣਦੇ ਹਨ। ਇਸ ਪਖੋਂ ਆਦਿ ਗ੍ਰੰਥ ਸਾਹਿਬ ਕੇਵਲ ਸਿਖਾਂ ਦਾ ਹੀ ਨਹੀਂ ਸਗੋਂ ਸਾਰੇ ਧਰਮ ਪੰਥੀਆਂ ਦਾ ਧਰਮ ਗ੍ਰੰਥ ਬਣ ਜਾਂਦਾ ਹੈ। ਸ਼ਾਇਦ ਇਸੇ ਖਿਆਲ ਅਧੀਨ ਹੀ ਕਈ ਬਦੇਸੀ ਲੇਖਕਾਂ ਨੇ ਇਸ ਦਾ ਸਰਬ ਸਾਂਝਾ (universal) ਗ੍ਰੰਥ ਹੋਣਾ ਸਵੀਕਾਰ ਕੀਤਾ ਹੈ।

ਮਿਸਾਲ ਦੇ ਤੌਰ ਦੁਨੀਆਂ ਦੇ ਸਾਰੇ ਧਰਮਾ ਦਾ ਆਲੋਚਨਾਤਮਕ ਅਧਿਐਨ ਕਰਨ ਵਾਲਾ ਪ੍ਰਸਿਧ ਇਤਿਹਾਸ ਲੇਖਕ ਆਰਨਲਡ ਟਾਇਨਬੀ ਲਿਖਦਾ ਹੈ "In this coming religious debate, the Sikh religion and its seriptures the Adi granth will have something of special value to the rest of the world" 'ਭਵਿਖ ਅੰਦਰ ਹੋਣ ਵਾਲੀ ਧਰਮਾਂ ਦੀ ਚਰਚਾ ਅੰਦਰ ਸਿਖ ਧਰਮ ਅਤੇ ਇਸ ਦੀ ਧਰਮ ਪੁਸਤਕ—ਆਦਿ ਗ੍ਰੰਥ ਬਾਕੀ ਦੀ ਦੁਨੀਆਂ ਲਈ ਕੁਝ ਵਿਸ਼ੇਸ਼ ਅਹਿਮੀਅਤ ਰਖਣਗੇ' ਅਗੇ ਜਾ ਕੇ ਓਹ ਫਿਰ ਲਿਖਦਾ ਹੈ : "If human race survives its follies at all, Sikhs shall surely be there on this planet as vigorous hard and go-getting homosapiens." ਅਰਥਾਤ ਅਗਰ ਮਨੁਖਤਾ ਆਪਣੇ ਮੂਰਖਪੁਣੇ ਦਾ ਉਕਾ ਹੀ ਸ਼ਿਕਾਰ ਨ ਹੋ ਗਈ (ਇਸ ਦਾ ਬੀਜ ਨਾਸ ਨ ਹੋ

ਬਲਕਿ ਗੁਰੂ ਸਾਹਿਬਾਨ ਵਲੋਂ ਅੰਕਤ ਵਾਰਾਂ ਦੇ ਵਿਚ ਵਿਚਾਲੇ ਵੀ ਕਿਤੇ ਕਿਤੇ ਕਬੀਰ ਜ਼ੀ ਅਤੇ ਫਰੀਦ ਜੀ ਦੇ ਸਲੋਕ ਦਰਜ ਕੀਤੇ ਹਨ ਗੁਰੂ ਜੀ ਦਾ ਨਿਸ਼ਾਨਾ 'ਸਭ ਕੋ ਮੀਤ ਹਮ ਆਪਨ ਕੀਨਾ' ਦਾ ਸੀ ਜਿਸ ਦੀ ਪੂਰਤੀ ਉਨ੍ਹਾਂ ਦੁਨੀਆਵੀਂ ਖੇਤਰਾਂ ਵਿਚ ਹੀ ਨਹੀਂ ਬਲਕਿ ਧਰਮ ਬਾਣੀ ਦੇ ਖੇਤਰ ਅੰਦਰ ਕਰਨ ਲਈ ਭੀ ਉਨਾਂ ਨੂੰ ਆਪਣੇ ਸਮਾਨ ਬਿਠਾਇਆ ਹੈ। ਹਾਲਾਂ ਕਿ ਗੁਰੂ ਜੀ ਦੇ ਭਗਤਾਂ ਨਾਲ ਕਈ ਅਸੂਲੀ ਮਤਭੇਦ ਵੀ ਸਨ। ਜਿਸ ਬਾਰੇ ਅਸੀਂ ਪਹਿਲੋਂ ਜ਼ਿਕਰ ਕਰ ਚੁਕੇ ਹਾਂ।

ਆਦਿ ਗ੍ਰੰਥ ਸਾਹਿਬ ਦੀ ਸਰਬ ਸਾਂਝੀਵਾਲਤਾ ਇਸ ਤੋਂ ਭੀ ਪਰਤਖ ਹੈ ਕਿ ਇਹ ਨਿਰਾ ਪੰਜਾਬੀਆਂ ਦਾ ਹੀ ਗ੍ਰੰਥ ਨਹੀਂ ਬਲਕਿ ਇਸ ਵਿਚ ਸਿੰਧੀ ਡੋਗਰੀ, ਮੁਲਤਾਨੀ, ਪੋਠੋਹਾਰੀ ਪਹਾੜੀ ਪੁਆਧੀ ਅਤੇ ਪੰਜਾਬੀ ਦੀਆਂ ਹੋਰ ਉਪ ਭਾਸ਼ਾਵਾਂ ਨੂੰ ਵਡੀ ਸਰਲਤਾ ਨਾਲ ਸਤਕਾਰਿਆ ਗਿਆ ਹੈ। ਨਿਰਾ ਏਨਾ ਹੀ ਨਹੀਂ, ਸਮੇਂ ਦੀ ਰਾਜ ਬੋਲੀ ਫਾਰਸੀ ਅਤੇ ਭਾਰਤ ਦੀ ਕਹੀ ਜਾਂਦੀ ਦੇਵ ਭਾਸ਼ਾ ਸੰਸਕ੍ਰਿਤ ਨੂੰ ਵਰਨਣ ਦੀ ਵੀ ਕਾਫੀ ਖੁੱਲ੍ਹ ਲਈ ਹੈ। ਬਲਕਿ ਅਰਬੀ ਦੇ ਸ਼ਬਦ, ਜੋ ਫਾਰਸੀ ਵਿਚ ਘੁਸੇ ਹੋਏ ਸਨ ਅਤੇ ਜੋ ਮੁਸਲਮਾਨਾਂ ਦੇ ਨਾਲ ਹੀ ਹਿੰਦੁਸਤਾਨ ਦੀਆਂ ਭਾਸ਼ਾਵਾਂ ਵਿਚ ਵੀ ਆਪਣਾ ਥਾਂ ਬਣਾ ਚੁਕੇ ਸਨ, ਅਤੇ ਜਿਨ੍ਹਾਂ ਦੀ ਧਰਮ ਦੇ ਖੇਤਰ ਅੰਦਰ ਕਾਫੀ ਅਹਿਮੀਅਤ ਸੀ, ਨੂੰ ਗੁਰੂ ਬਾਣੀ ਅੰਦਰ ਭਰਪੂਰਤਾ ਸਹਿਤ ਵਰਤਿਆ ਗਿਆ ਹੈ। ਕਈ ਕਈ ਤਾਂ ਪਦੇ ਤੇ ਸਲੋਕ ਸਮੁਚੇ ਤੌਰ ਹੀ ਸਰਲਫਾਰਸੀ ਜਾਂ ਸਰਲ ਸੰਸਕ੍ਰਿਤ ਵਿਚ ਲਿਖ ਦਿਤੇ ਹਨ ਜੋ ਆਪੋ ਆਪ ਮੁਸਲਮਾਨਾਂ ਅਤੇ ਹਿੰਦੂਆਂ ਲਈ ਨਿਜੀ ਧਰਮ ਭਾਸ਼ਾਵਾਂ ਦਾ ਥਾਂ ਰਖਦੇ ਹਨ ਅਤੇ ਉਸੇ ਪਿਆਰ ਤੇ ਸਤਕਾਰ ਨਾਲ ਪੜ੍ਹੇ ਜਾਂਦੇ ਹਨ ਜੋ ਓਹ ਆਪਣੀ ਆਪਣੀ ਧਰਮ ਬਾਣੀ ਨੂੰ ਦੇਂਦੇ ਹਨ। ਇਉਂ ਆਦਿ ਗ੍ਰੰਥ ਸਾਹਿਬ ਭਾਰਤ ਵਾਸੀ ਹਿੰਦੂ ਮੁਸਲਮਾਨ ਦਾ ਅਤੇ ਬਹੁਤ ਸਾਰੀਆਂ ਭਾਰਤੀ ਭਾਸ਼ਾਵਾਂ ਦਾ ਗ੍ਰੰਥ ਬਣ ਜਾਂਦਾ ਹੈ। ਉਨਾਂ ਸਮਿਆਂ ਵਿਚ, ਬਲਕਿ ਅਜ ਭੀ, ਹਿੰਦੂ ਤੇ ਮੁਸਲਮਾਨ ਕ੍ਰਮ ਅਨੁਸਾਰ ਸੰਸਕ੍ਰਿਤ ਤੇ ਅਰਬੀ ਨੂੰ ਦੇਵ ਬਾਣੀ ਜਾਂ ਧਰਮ ਬੋਲੀ ਹੋਣ ਦਾ ਮਾਣ ਦੇਂਦੇ ਹਨ ਅਤੇ ਲੋਕ ਭਾਸ਼ਾਵਾਂ (vernaculars) ਨੂੰ ਘਟੀਆ ਅਥਵਾ ਗਵਾਰ ਭਾਸ਼ਾ ਸਮਝਦੇ

ਹਨ । ਗੁਰੂ ਜੀ ਨੇ ਲੋਕ ਭਾਸ਼ਾਵਾਂ ਨੂੰ ਧਰਮ ਬਾਣੀ ਵਾਲਾ ਸਤਿਕਾਰ ਦੇ ਕੇ ਆਦਿ ਗ੍ਰੰਥ ਜੀ ਦੇ ਸਰਬ ਸਾਂਝਾ ਹੋਣ ਦੀ ਵਡਿਆਈ ਦ੍ਰਿੜਾਈ ਹੈ । ਵਖੋ ਵਖ ਧਰਮਾਂ ਤੇ ਸੰਪਰਦਾਵਾਂ ਅਤੇ ਵਖੋ ਵਖ ਸਮਿਆਂ-ਗਿਆਰਵੀਂ ਤੋਂ ਸੋਲਵੀਂ ਸਦੀ ਦੇ ਭਗਤਾਂ ਤੇ ਸੂਫੀਆਂ ਨੂੰ ਅਤੇ ਸਮੇਂ ਦੀ ਜਾਣੀ ਪਛਾਣੀ ਜਾਂਦੀ ਹਰ ਭਾਸ਼ਾ ਨੂੰ ਆਦਿ ਗ੍ਰੰਥ ਜੀ ਵਿਚ ਥਾਂ ਦੇ ਕੇ ਗੁਰੂ ਜੀ ਨੇ ਸਾਂਝੀਵਾਲਤਾ ਦਾ ਸਬੂਤ ਦਿਤਾ ਹੈ ।

ਪ੍ਰੰਤੂ ਜਿਥੋਂ ਤਕ ਸਿਖੀ ਅਸੂਲ ਦਾ ਸਵਾਲ ਹੈ, ਗ੍ਰੰਥ ਦੀ ਸਰਬ ਸਾਂਝੀ ਵਾਲਤਾ ਦੇ ਬਾਵਜੂਦ ਵੀ ਵਿਰੋਧੀ ਖਿਆਲਾਂ ਨਾਲ ਸਹਿਮਤੀਨਹੀਂ ਦਰਸਾਈ ਗਈ (Compromise ਨਹੀ ਕੀਤਾ) ਕਈ ਥਾਈਂ ਜਿਥੇ ਕਿਸੇ ਪਦੇ ਜਾਂ ਸਲੋਕ ਵਿਚ ਗੁਰਮਤਿ ਵਿਰੋਧੀ ਖਿਆਲ ਆਇਆ ਹੈ (ਜੋ ਸੰਪਾਦਕ ਗੁਰੂ ਜੀ ਨੇ ਆਦਿ ਗ੍ਰੰਥ ਸਾਹਿਬ ਅੰਦਰ ਦਰਜ ਕਰ ਲਿਆ ਸੀ) ਤਾਂ ਉਸ ਬਾਰੇ ਗੁਰਮਤਿ ਦਾ ਸੰਕਲਪ ਨਾਲ ਹੀ ਦੇ ਦਿਤਾ ਹੈ ਤਾਂ ਕਿ ਭੁਲੇਖਾ ਨ ਪਵੇ ।

ਇਸ ਤਰਾਂ ਦੇ ਥੋੜੇ ਮਤ ਭੇਦ ਦੇ ਕਾਰਨ ਹੀ ਇਹ ਕਹਿਣ ਦੀ ਲੋੜ ਪਈ ਹੈ ਕਿ ਜਿਥੋਂ ਤਕ ਸਿਖੀ ਅਸੂਲ ਤਥਾ ਸਿਖ ਵਿਚਾਰ ਧਾਰਾ ਦਾ ਸਵਾਲ ਹੈ ਅਸੀਂ ਗੁਰੂ ਸਾਹਿਬਾਨ ਦੀ ਆਪਣੀ ਰਚਨਾ (ਗੁਰੂ ਬਾਣੀ) ਨੂੰ ਹੀ ਆਪਣਾ ਸਹੀ ਸੇਧ ਦੇਣ ਹਾਰਾ (guide) ਅਤੇ ਸਤਿਗੁਰੂ ਜਾਂ ਪੂਰਨ ਗੁਰੂ ਕਹਿ ਸਕਦੇ ਹਾਂ, ਭਗਤ ਰਚਨਾ ਨੂੰ ਅਸੀਂ ਗੁਰੂ ਬਾਣੀ ਦੀ ਵਿਆਖਿਆ ਵਜੋਂ ਅਤੇ ਗੁਰੂ ਦੀ ਬਾਣੀ ਨਾਲ ਇਨਾਂ ਦੇ ਤੁਲਨਾਤਮਕ ਅਧਿਐਨ ਵਜੋਂ ਹੀ ਪੜ ਸੁਣ ਤੇ ਗਾ ਸਕਦੇ ਹਾਂ, ਓਹ ਵੀ ਉਸੇ ਹਦ ਤਕ ਜਿਥੇ ਸਿਖੀ ਅਸੂਲ ਨੂੰ ਕੋਈ ਠੇਸ ਨ ਲਗਦੀ ਹੋਵੇ ।

ਪ੍ਰੰਤੂ ਜਿਸ ਨੁਕਤੇ ਨੂੰ ਮੁਖ ਰਖ ਕੇ ਗੁਰੂ ਜੀ ਨੇ ਭਗਤ ਰਚਨਾ ਨੂੰ ਆਦਿ ਗ੍ਰੰਥ ਸਾਹਿਬ ਅੰਦਰ ਸਤਿਕਾਰ ਦਿਤਾ ਹੈ ਉਸ ਤੋਂ ਕਿਸੇ ਸੂਰਤ ਪਿਛੇ ਨਹੀਂ ਹਟ ਸਕਦੇ । ਇਹੋ ਕਾਰਨ ਹੈ ਕਿ ਅਜ ਦੇ ਸਮੇਂ ਜੋ ਵਿਦਵਾਨ ਭਗਤ ਰਚਨਾਵਾਂ ਦੇ ਆਦਿ ਗ੍ਰੰਥ ਸਾਹਿਬ ਅੰਦਰ ਦਰਜ ਹੋਣ ਦੀ ਆਲੋਚਨਾ ਕਰਦੇ ਹਨ ਅਸੀਂ ਉਨਾਂ ਨਾਲ ਹਰਗਿਜ ਸਹਿਮਤ ਨਹੀਂ ਕਿਉਂਕਿ ਇਉਂ ਕਰਕੇ ਅਸੀਂ ਗੁਰਮਤਿ ਦੇ ਇਕ ਮਹਾਨ ਤੇ ਮੁਖ ਅਸੂਲ ਦਾ ਵਿਰੋਧ ਕਰ ਰਹੇ ਹੋਵਾਂਗੇ । ਗੁਰੂ ਜੀ ਦੇ ਆਦਿ ਗ੍ਰੰਥ ਸਾਹਿਬ ਨੂੰ ਸਰਬ ਸਾਂਝਾ (universal) ਧਰਮ ਗ੍ਰੰਥ ਬਨਾਉਣ ਦੇ ਮੰਤਵ

ਤੇ ਕਿੰਤੂ ਕਰਨਾ ਸਿਖ ਨੂੰ ਕਿਸੇ ਤਰਾਂ ਨਹੀਂ ਬਣ ਆਉਂਦਾ। ਸਿਖੀ ਦਾ ਧੁਰਾ ਜਿਸ ਉਪਰ ਇਹ ਕਾਇਮ ਹੈ ਏਕਾ ਹੈ। ਆਦਿ ਗ੍ਰੰਥ ਸਾਹਿਬ ਦਾ ਅਰੰਭ ਏਕੇ ਨਾਲ ਹੀ ਹੁੰਦਾ ਹੈ ਸਿਖੀ ਮਹਿਲ ਦੀ ਸਮੁਚੀ ਰਚਨਾ ਏਕੇ ਉਤੇ ਕੀਤੀ ਗਈ ਹੈ :

'ਸਾਹਿਬੁ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ' (ਆਸਾ ਮ: ੧)

ਸਾਰੀ ਮਨੁਖਤਾ ਭੀ ਇਕ ਹੈ :

'ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ

ਖਾਕ ਬਾਦ ਆਤਸ਼ ਔ ਆਬ ਕੋ ਰਲਾਓ ਹੈ। (ਪਾ. ੧੦)

ਇਸ ਵਾਸਤੇ 'ਸਭੇ ਸਾਂਝੀਵਾਲ ਸਦਾਇਨਿ ਤੂ ਕਿਸੈ ਨ ਦਿਸਹਿ ਬਾਹਰਾ ਜੀਉ' (ਮਾਝ ਮ. ੫) ਗੁਰੂ ਮਤਿ ਦੀ ਪ੍ਰਵਾਨੀ ਏਕਤਾ ਅਤੇ ਉਸ ਏਕਤਾ ਵਿਚੋਂ ਉਗਮੀ ਸਾਂਝੀਵਾਲਤਾ ਵਿਚ ਸ਼ੰਕਾ ਹੋਣਾ ਹੀ ਸਿਖੀ ਦੇ ਮਹਿਲ ਦੀ ਬੁਨੀਆਦ ਨੂੰ ਖੋਖਲਾ ਕਰਨਾ ਹੈ। ਇਸ ਸਾਂਝੀਵਾਲਤਾ ਦੇ ਪਰਤਖ ਤੇ ਜਾਗਤ ਸਰੂਪ ਆਦਿ ਗ੍ਰੰਥ ਸਾਹਿਬ ਜੀ ਹਨ ਜਿਨ੍ਹਾਂ ਗੁਰੂ ਜੋਤਾਂ ਤੇ ਸਰਗੁਣੀ ਭਗਤਾਂ ਨੂੰ ਆਪਣੇ ਵਿਚ ਸਮਾਨ ਸਮੋਇਆ ਹੋਇਆ ਹੈ।

ਫਿਰ ਆਦਿ ਗ੍ਰੰਥ ਸਾਹਿਬ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਖੁਦ ਆਪ ਹਨ ਜਿਨ੍ਹਾਂ ਨੇ ਆਪਣੀ ਹਾਜਰੀ ਵਿਚ ਭਾਈ ਗੁਰਦਾਸ ਜੀ ਹਥੀਂ ਇਸ ਦੀ ਸਾਰੀ ਲਿਖਤ ਕਰਾਈ। ਉਪ੍ਰੰਤ ਜਦੋਂ ਦਮਦਮਾ ਸਾਹਿਬ ਦੇ ਮਕਾਮ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਗ੍ਰੰਥ ਸਾਹਿਬ ਜੀ ਦੀ (ਕਹੀ ਜਾਂਦੀ ਦਮਦਮੀ ਬੀੜ) ਦੀ ਲਿਖਤ ਭਾਈ ਮਨੀ ਸਿੰਘ ਜੀ ਤੋਂ ਕਰਾਈ ਤਾਂ ਉਨਾਂ ਭੀ ਓਹ ਸਾਰੀ ਬਾਣੀ, ਜੋ ਗੁਰੂ ਅਰਜਨ ਦੇਵ ਜੀ ਨੇ ਲਿਖਵਾਈ ਅਤੇ ਭਾਈ ਗੁਰਦਾਸ ਜੀ ਨੇ ਲਿਖੀ ਸੀ, ਇਨ ਬਿਨ ਦਮਦਮੀ ਬੀੜ ਵਿਚ ਦਰਜ ਕੀਤੀ ਅਤੇ ਇਸ ਵਿਚ ਰਾਗ ਵਾਰ ਜਿਥੇ ਜਿਥੇ ਢੁਕਦੀ ਸੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਸ਼ਾਮਲ ਕੀਤੀ– ਹੋਰ ਕੋਈ ਵਧਾ ਘਟਾ ਨਹੀਂ ਕੀਤਾ। ਇਸ ਤਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ ਸਾਰੀ ਬਾਣੀ ਭਾਵੇਂ ਇਹ ਗੁਰੂ ਸਾਹਿਬਾਨ ਦੀ ਸੀ ਜਾਂ ਭਗਤਾਂ ਦੀ, ਇਸ ਨੂੰ ਦੋ ਗੁਰੂ ਸਾਹਿਬਾਨ ਗੁਰੂ ਅਰਜਨ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ

ਪ੍ਰਮਾਣਿਕਤਾ (authenticity) ਪ੍ਰਾਪਤ ਹੈ, ਇਸ ਲਈ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਤੇ, ਜੈਸਾ ਇਹ ਸਾਡੇ ਪਾਸ ਮੌਜੂਦ ਹੈ ਕਿਸੇ ਤਰਾਂ ਦਾ ਕਿੰਤੂ ਨਹੀਂ ਕੀਤਾ ਜਾ ਸਕਦਾ। ਸਾਡੇ ਇਸ ਲੇਖ ਦਾ ਭਾਵ ਕੇਵਲ ਇਹ ਨਿਰਣਾ ਦੇਣਾ ਹੈ ਕਿ ਜਿਥੋਂ ਤਕ ਸਿਖੀ ਅਸੂਲਾਂ ਦਾ ਸਵਾਲ ਹੈ, ਇਨਾਂ ਬਾਰੇ ਹਰ ਤਰਾਂ ਦੀ ਸੇਧ (guidance) ਅਸੀਂ ਗੁਰੂ ਸਾਹਿਬਾਨ ਵਲੋਂ ਉਚਾਰੀ ਹੋਈ ਬਾਣੀ ਤੋਂ ਲੈਣੀ ਹੈ ਅਤੇ ਭਗਤ ਬਾਣੀ ਅੰਦਰ ਜਿਸ ਕਿਸੇ ਸ਼ਬਦ ਵਿਚ ਇਨਾਂ ਅਸੂਲਾਂ ਨਾਲ ਭਗਤ ਸਜਣਾਂ ਦਾ ਵਿਰੋਧ ਹੈ ਜਿਵੇਂ ਸਰਗੁਣੀ ਉਪਾਸ਼ਨਾ ਤੇ ਅਵਤਾਰਵਾਦ, ਜਾਂ ਜਾਤ ਵਰਣ ਵੰਡ ਦੀ ਦ੍ਰਿਸ਼ਟਾਈ ਮਹੱਤਤਾ ਜਾਂ ਬ੍ਰਾਹਮਣੀ ਰਹੁ ਰੀਤਾ ਅਤੇ ਗ੍ਰਹਸਥ ਦੇ ਤਿਆਗ ਸੰਬੰਧੀ ਪ੍ਰਗਟਾਈ ਸਹਿਮਤੀ, ਉਸ ਨੂੰ ਅਸਾਂ ਕੇਵਲ ਪ੍ਰਚੱਲਤ (ਬ੍ਰਾਹਮਣੀ) ਵਿਸ਼ਵਾਸ਼ਾਂ ਦੇ ਦਿਤੇ ਤੁਲਨਾਤਮਕ ਅਧਿਐਨ (Comparative Study) ਵਜੋਂ ਹੀ ਪੜ੍ਹਣਾ ਸੁਨਣਾ ਹੈ, ਕਿਉਂਕਿ ਅਜੇਹਾ ਤੁਲਨਾਤਮਕ ਅਧਿਐਨ ਗੁਰਮਤਿ ਅਸੂਲਾਂ ਨੂੰ ਸਮਝਣ ਵਿਚ ਸਹਾਈ ਹੁੰਦਾ ਹੈ। ਇਸ ਤੋਂ ਵਧ ਹੋਰ ਕੁਝ ਨਹੀਂ। ਅਤੇ ਭਗਤ ਬਾਣੀ ਦੇ ਜੋ ਸ਼ਬਦ ਗੁਰਮਤਿ ਅਸੂਲਾਂ ਦਾ ਵਿਰੋਧ ਨਹੀਂ ਕਰਦੇ, ਉਨ੍ਹਾਂ ਨੂੰ ਗੁਰੂ ਬਾਣੀ ਦੀ, ਮਜ਼ੀਦ ਤਸ਼ਰੀਹ (ਵਿਆਖਿਆ) ਸਮਝਣਾ ਚਾਹੀਦਾ ਹੈ, ਪਰ ਗੁਰਮਤਿ ਅਸੂਲਾਂ ਦਾ ਨਿਰਣਾ ਕੇਵਲ ਗੁਰੂ ਸਾਹਿਬਾਨ ਦੀ ਉਚਰੀ ਹੋਈ ਬਾਣੀ ਹੀ ਦੇ ਸਕਦੀ ਹੈ।

ਗੁਰੂ ਬਾਣੀ ਅਤੇ ਭਗਤ ਬਾਣੀ ਵਿਚਾਲੇ ਅੰਤਰ ਹੋਣ ਦੇ ਨਿਰਨੈ ਤੇ ਇਕ ਸ਼ੰਕਾ ਇਹ ਭੀ ਹੋ ਸਕਦਾ ਹੈ ਕਿ ਅਜੇਹੇ ਅਸੂਲੀ ਭੇਦਾਂ ਦੇ ਹੋਣ ਦੇ ਬਾਵਜੂਦ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਛੋਂ ਆਦਿ ਗ੍ਰੰਥ ਸਾਹਿਬ ਜੀ ਨੂੰ ਗੁਰੂ ਟਿੱਕਿਆ। ਆਦਿ ਗ੍ਰੰਥ ਜੀ ਦੀ ਸੰਪਾਦਨਾ ਹਰ ਪਖੋਂ ਸੰਪੂਰਨ ਹੈ। ਅਜ ਕਲ ਦੇ ਜ਼ਮਾਨੇ ਵਿਚ ਕਿਸੇ ਵਿਸ਼ੇ ਤੇ ਸੰਪੂਰਨ ਚਰਚਾ ਉਸੇ ਲਿਖਤ ਨੂੰ ਕਿਹਾ ਜਾਂਦਾ ਹੈ ਜੋ ਉਸ ਵਿਸ਼ੇ ਦੇ ਹਾਂ ਅਤੇ ਨਾਂਹ ਅਥਵਾ ਹੱਕ ਵਿਚ ਅਤੇ ਵਿਰੋਧੀ ਦੋਹਾਂ ਪੱਖਾਂ ਤੇ ਵਿਚਾਰ ਕਰਦੀ ਹੋਈ ਆਪਣੇ ਪੱਖ ਨੂੰ ਸਹੀਈ ਤੇ ਸਚਾ ਸਿਧ ਕਰੇ। ਵਿਰੋਧੀ ਪਖ ਨੂੰ ਪਰੋਖੇ ਰਖ ਕੇ ਨਿਰਾ ਆਪਣੇ ਪਖ ਦੀ ਵਡਿਆਈ ਕਰੀ ਜਾਣਾ ਲਿਖਤ ਦੇ ਸੰਪੂਰਨ ਹੋਣ ਦੀ ਨਿਸ਼ਾਨੀ ਨਹੀਂ ਹੁੰਦੀ। ਇਹ ਨੁਕਤਾ ਆਦਿ ਗ੍ਰੰਥ ਜੀ

ਵਿਚ ਪਰੋਖੇ ਨਹੀਂ ਰਹਿਣ ਦਿਤਾ ਗਿਆ। ਭਗਤਾਂ ਦੇ ਸੰਸੇ ਜਨਕ ਖਿਆਲ ਦੇਣੇ ਅਤੇ ਫਿਰ ਉਨਾਂ ਦੇ ਭੁਲੇਖੇ ਆਪਣੇ ਕਥਨਾ ਰਾਹੀਂ ਦੂਰ ਕਰਨੇ ਵਿਸ਼ੇ ਵਿਚਾਰ ਦੀ ਸੰਪੂਰਨਤਾ ਲਈ ਜ਼ਰੂਰੀ ਸਨ। ਸੋ ਭਗਤਾਂ ਦੇ ਵਿਰੋਧੀ ਵਿਚਾਰਾਂ ਵਾਲੇ ਸ਼ਬਦਾਂ ਨੂੰ ਗ੍ਰੰਥ ਸਾਹਿਬ ਅੰਦਰ ਥਾਂ ਦੇਣਾ ਅਤੇ ਨਾਲ ਹੀ ਉਨਾਂ ਦੀ ਸੁਧਾਈ ਕਰ ਦੇਣੀ ਨਿਹਾਇਤ ਜਰੂਰੀ ਜਾਣ ਕੇ ਸੰਪਾਦਕ ਗੁਰੂ ਸਾਹਿਬਾਨ ਨੇ ਐਸਾ ਕੀਤਾ।

ਇਸ ਦੇ ਨਾਲ ਹੀ ਗੁਰੂ ਘਰ ਅੰਦਰ ਪ੍ਰਵਾਣੀ ਏਕਤਾ ਸਾਂਝੀਵਾਲਤਾ, ਸਮਾਨਤਾ, ਜੋ ਗੁਰੂ ਮਤਿ ਦੇ ਮੁਖ ਵਿਸ਼ੇ ਸਨ, ਦੀ ਆਦਿ ਗ੍ਰੰਥ ਸਾਹਿਬ ਅੰਦਰ ਭਰਪੂਰਤਾ ਕਾਰਨ ਸਨ, ਇਨਾਂ ਨੂੰ ਸਮੂਲਚੇ ਤੌਰ ਗੁਰੂ ਟਿੱਕਣ ਦਾ। ਇਸੇ ਲਈ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਗੁਰੂ ਸਾਹਿਬਾਨ (ਜੋ ਅਲੱਗ ਅਲੱਗ ਸਰੂਪ ਵਿਚ ਆਪੋ ਆਪ ਵੀ ਗੁਰੂ ਸਨ) ਦੀ ਜਾਗਤ ਜੋਤਿ ਕਹਿ ਕੇ ਇਨਾਂ ਮੂਹਰੇ ਸਿਰ ਝੁਕਾਉਂਦੇ ਹਾਂ।

---

# ਸਹਾਇਕ ਸੂਚੀ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2. ਕੇਰਾਲਾ ਯੰਗਮੈਨ ਸਿੱਖ ਐਸੋਈਏਸ਼ਨ ਕੋਚੀਨ
3. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
4. ਇੰਟਰਨੈਸ਼ਨਲ ਸਿੱਖ ਮਿਸ਼ਨ ਮੂਲੰਡ ਕਾਲੋਨੀ ਬੰਬਈ
5. ਬਾਬਾ ਤੇਜਾ ਸਿੰਘ ਮੈਮੋਰੀਅਲ ਟ੍ਰਸਟ ਵੈਸਟ ਪਟੇਲ ਨਗਰ ਨਵੀ ਦਿੱਲੀ
6. ਸ੍ਰ. ਗੁਰਚਰਨ ਸਿੰਘ ਪਰਮਿੰਦਰ ਸਿੰਘ ਤਹਿਸੀਲ ਰੋਡ, ਜਗਰਾਓਂ
7. ਸ੍ਰ. ਬਲਦੇਵ ਸਿੰਘ ਐਂਡ ਸਨਜ਼ ਤਹਿਸੀਲ ਰੋਡ, ਜਗਰਾਓਂ
8. ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤ ਆਰਟ ਪ੍ਰੈਸ ਜਗਰਾਓਂ
9 ਸ੍ਰ. ਸੁਰਜੀਤ ਸਿੰਘ ਤੇ ਸੁਰਜੀਤ ਕੌਰ ਨਵੀਂ ਬਸਤੀ ਜਗਰਾਓਂ
10. ਸ੍ਰ. ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਈਲਜ਼ ਕੁਰਨੂਲ A.P.
11. ਸ੍ਰ. ਦਲਜੀਤ ਸਿੰਘ ਨਿਆਮਤ ਪੁਰ ਜ਼ਿਲਾ ਬੁਰਦਵਾਨ W. B.
12 ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
13, ਗਿਆਨੀ ਜੀਤ ਸਿੰਘ ਐਨਰੇਤੀ ਮਿਸ਼ਨਰੀ ਖਾਰ, ਬੰਬਈ
14. ਗੁਰੂ ਨਾਨਕ ਦਰਬਾਰ ਵਿਸਾਖਾ ਪਟਨਮ ਆਂਧਰਾ ਪ੍ਰਦੇਸ਼
15. ਸ੍ਰ..ਇੰਦਰ ਸਿੰਘ ਸ਼ਾਸਤਰੀ ਨਗਰ ਧਨਬਾਦ (ਬਿਹਾਰ)
16. ਕੈਪਟਨ ਹਰਿਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
17. ਸ੍ਰ. ਹਰਮੀਤ ਸਿੰਘ ਟੋਭਾ ਚੇਤ ਸਿੰਘ ਪਟਿਆਲਾ
18. ਸ੍ਰ. ਕਰਤਾਰ ਸਿੰਘ ਫਤਿਹ ਨਗਰ ਨਵੀ ਦਿੱਲੀ
19. ਬਾਬਾ ਮਾਨ ਸਿੰਘ ਮੋਤੀ ਨਗਰ, ਨਵੀਂ ਦਿੱਲੀ
20. ਸ੍ਰ: ਜੋਗਿੰਦਰ ਸਿੰਘ ਪਿੰਡ ਬੂਟਾ ਵਾਲਾ ਸਨੌਰ, ਪਟਿਆਲਾ

---

ਪ੍ਰਕਾਸ਼ਕ :
ਗੁਰੂ ਨਾਨਕ ਦੇਵ ਮਿਸ਼ਨ
ਪਟਿਆਲਾ

ਪਹਿਲੀ ਵਾਰ :
ਅਕਤੂਬਰ, 1985

ਛਾਪਕ :
ਇਨਕਲਾਬੀ ਪ੍ਰਿੰਟਰਜ਼,
ਪਟਿਆਲਾ